# ਹਮ ਭੀਖਕ ਭੇਖਾਰੀ ਤੇਰੇ



ਪੰਥ ਰਤਨ ਗਿ: ਸੰਤ ਸਿੰਘ ਜੀ ਮਸਕੀਨ

ਦੇ ਚੋਣਵੇਂ ਲੈਕਚਰ

ੴ ਸਤਿਗੁਰ ਪ੍ਰਸਾਦਿ ॥




# ਹਮ ਭੀਖਕ ਭੇਖਾਰੀ ਤੇਰੇ

*ਗਿਆਨੀ ਸੰਤ ਸਿੰਘ ਜੀ ਮਸਕੀਨ*

ਦੇ

ਚੋਣਵੇਂ ਲੈਕਚਰ

ਸੰਪਾਦਕ-

*ਪ੍ਰਿਥੀਪਾਲ ਸਿੰਘ ਕੋਹਾਲਾ*


ਪ੍ਰਕਾਸ਼ਕ :-



**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

ISBN : 81-7601-903-3

ਪਹਿਲੀ ਐਡੀਸ਼ਨ—ਮਾਰਚ 2008

ਭੇਟਾ : 100-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : , csjsexports@vsnl.com

csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਪੰਥ ਰਤਨ ਗੁਰਪੁਰਵਾਸੀ ਗੁਰਬਾਣੀ ਵਿਦਿਆ ਮਾਰਤੰਡ ਗਿਆਨੀ ਸੰਤ ਸਿੰਘ ਜੀ ਮਸਕੀਨ ਵਿਸ਼ਾਲ ਗਿਆਨ ਭੰਡਾਰ ਦੇ ਮਾਲਕ ਸਨ। ਉਹ ਗੁਰਬਾਣੀ ਦੀ ਵਿਸਮਾਦੀ ਵਿਆਖਿਆ ਕਰਦੇ ਸਨ। ਉਨ੍ਹਾਂ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਹੈ। ਜੇਕਰ ਮਸਕੀਨ ਜੀ ਦੀ ਕਥਨੀ ਕਰਨੀ ਦੀ ਗੱਲ ਕਰਨੀ ਹੋਵੇ ਤਾਂ ਸ਼ਾਇਦ ਕਲਮ, ਸਿਆਹੀ ਅਤੇ ਅੱਖਰਾਂ ਦੀ ਪਕੜ ਵਿਚ ਉਸਦਾ ਸਹਿਜੇ ਆ ਜਾਣਾ ਸੰਭਵ ਨਹੀਂ। ਤਰਜ਼ੇ-ਬਿਆਂ ਦੀ ਗੱਲ ਕਹੀਏ ਤਾਂ ਇਉਂ ਜਾਪਦਾ ਸੀ ਕਿ ਉਹ ਫ਼ਾਰਸੀ ਅਤੇ ਉਰਦੂ ਸ਼ਾਇਰੀ ਦੇ ਆਲਮ ਫਾਜ਼ਲ ਹੀ ਨਹੀਂ ਸਗੋਂ ਛੋਹੇ ਵਿਸ਼ੇ ਨੂੰ ਸਰੋਤਿਆਂ ਦੇ ਧੁਰ ਅੰਦਰ ਪਹੁੰਚਾਉਣ ਦੀ ਕਲਾ ਦੇ ਮਾਹਿਰ ਵੀ ਸਨ। ਮਸਕੀਨ ਜੀ ਸੰਸਾਰ ਦੇ ਜਿਸ-ਜਿਸ ਕੋਨੇ ਵਿਚ ਵੀ ਗਏ, ਉੱਥੇ ਆਪਣੀ ਮਿੱਠੀ ਯਾਦ ਦੇ ਨਾਲ-ਨਾਲ ਗੁਰਮਤਿ ਗਿਆਨ ਦੀ ਪੋਟਲੀ ਵੀ ਛੱਡ ਆਏ, ਜਿਸ ਤੋਂ ਆਉਣ ਵਾਲੀਆਂ ਪੀੜ੍ਹੀਆਂ ਹਮੇਸ਼ਾ-ਹਮੇਸ਼ਾ ਲਈ ਗਿਆਨ ਹਾਸਲ ਕਰਦੀਆਂ ਰਹਿਣਗੀਆਂ। ਸਮੇਂ-ਸਮੇਂ ਮਸਕੀਨ ਜੀ ਵਲੋਂ ਕੀਤੇ ਗਏ ਪ੍ਰਵਚਨ ਟੇਪਾਂ ਦੇ ਰੂਪ ਵਿਚ ਉਪਲਬਧ ਹਨ। ਇਨ੍ਹਾ ਨੂੰ ਕਿਤਾਬੀ ਰੂਪ ਦੇਣਾ ਸਮੇਂ ਦੀ ਲੋੜ ਸਮਝਕੇ ਸੰਪੂਰਨ ਕਰਨਾ ਭਾਵੇਂ ਕਾਰਜ ਤਾਂ ਬਿਖਮ ਹੈ, ਪਰ "ਕਰਤਾ ਆਪ ਕਰਾਏ" ਤਾਂ ਸਾਰੀਆਂ ਮੁਸ਼ਕਲਾਂ, ਰੁਕਾਵਟਾਂ ਆਪ-ਮੁਹਾਰੇ ਸਰ ਹੋ ਜਾਂਦੀਆਂ ਹਨ। ਹੱਥਲੀ ਪੁਸਤਕ *'ਹਮ ਭੀਖਕ ਭੇਖਾਰੀ ਤੇਰੇ'* ਵਿਚ ਦਾਸ ਨੇ ਹਮ ਭੀਖਕ ਭੇਖਾਰੀ ਤੇਰੇ, ਗੁਰ ਕੇ ਚਰਨ ਜੀਅ ਕਾ ਨਿਸਤਾਰਾ, ਸਭ ਕੋ ਮੀਤ ਹਮ ਆਪਨ ਕੀਨਾ, ਮਾਗਉ ਰਾਮ ਤੇ ਸਭਿ ਥੋਕ, ਬਿਨੁ ਸਤਿਗੁਰ ਨਾਉ ਨ ਪਾਈਐ, ਇਸੁ ਮਨ ਕਉ ਕੋਈ ਖੋਜਹੁ ਭਾਈ, ਅਧਿਆਤਮਕ ਮੰਡਲ ਦੇ ਚਾਰ ਪੜਾਅ, ਸਬ ਤੇ ਦੂਰ ਸਬਨ ਤੇ ਨੇਰਾ ਆਦਿਕ ਵਿਸ਼ਿਆਂ 'ਤੇ ਕੀਤੇ ਗਏ ਪ੍ਰਵਚਨਾਂ ਨੂੰ ਅੱਖਰੀ ਰੂਪ ਦੇਣ ਦਾ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ।

ਆਸ ਕਰਦੇ ਹਾਂ ਕਿ ਕਥਾ ਵਾਚਕ, ਗੁੰਥੀ ਸਿੰਘ, ਸਿੱਖ ਸੰਗਤਾਂ ਅਤੇ ਵਿਦਿਆਰਥੀ ਇਸ ਤੋਂ ਯੋਗ ਲਾਹਾ ਪ੍ਰਾਪਤ ਕਰਨਗੇ। ਪ੍ਰਵਚਨਾਂ ਨੂੰ ਪੁਸਤਕ ਰੂਪ ਦੇਣ ਵਿਚ ਰਹਿ ਗਈਆਂ

ਉਕਾਈਆਂ ਬਾਰੇ ਕੋਈ ਵੀ ਸੁਝਾਅ ਧੰਨਵਾਦ ਸਹਿਤ ਪ੍ਰਾਪਤ ਕਰਨ ਦੇ ਨਾਲ-ਨਾਲ ਅਗਲੀ ਐਡੀਸ਼ਨ ਵਿਚ ਉਕਾਈਆਂ ਦੂਰ ਕਰਨ ਦਾ ਯਤਨ ਕੀਤਾ ਜਾਵੇਗਾ।

ਦਾਸ :

(ਪ੍ਰਿਥੀਪਾਲ ਸਿੰਘ)
ਨਿਜੀ ਸਹਾਇਕ
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

ਪਿੰਡ : ਕੋਹਾਲਾ, ਜ਼ਿਲ੍ਹਾ-ਫਿਰੋਜ਼ਪੁਰ
ਮੋਬਾਇਲ - 98149-49749

# ਤਤਕਰਾ





## ਮਸਕੀਨ ਜੀ ਦੀਆਂ ਛਪੀਆਂ ਹੋਰ ਪੁਸਤਕਾਂ :

ਮੇਰੈ ਲੈਕਚਰ (ਹਿੰਦੀ/ਪੰਜਾਬੀ)
ਜਪੁ ਨਿਸਾਣ (ਜਪੁਜੀ ਸਾਹਿਬ ਵਿਆਖਿਆ)
ਸਾਧੂ ਕੀ ਧੂਰਾ (ਹਿੰਦੀ/ਪੰਜਾਬੀ)
ਨਾਮ ਦਾ ਹੀਰਾ (ਹਿੰਦੀ/ਪੰਜਾਬੀ)
ਸੁੱਖ ਦੁੱਖ
ਬ੍ਰਹਮ ਗਿਆਨ
ਗਿਆਨ ਦਾ ਸਾਗਰ
ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ
ਪੂਰਨ ਮਨੁੱਖ
ਸਾਹਿਬ ਮੇਰਾ ਮਿਹਰਵਾਨੁ
ਸਵਰਗ ਨਰਕ
ਰਾਜਾ ਸਗਲੀ ਸ੍ਰਿਸਟਿ ਕਾ
ਪੰਜ ਤੱਤ
ਧਰਮ ਤੇ ਮਨੁੱਖ
ਜੋ ਜੋ ਦੀਸੈ ਸੋ ਸੋ ਰੋਗੀ

# ਹਮ ਭੀਖਕ ਭੇਖਾਰੀ ਤੇਰੇ

ਰਾਗੁ ਧਨਾਸਿਰੀ ਮਹਲਾ ੩ ਘਰੁ ੪
ੴ ਸਤਿਗੁਰ ਪ੍ਰਸਾਦਿ॥

*ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥*
*ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ॥੧॥*
*ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ॥*
*ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ॥ ੧ ॥ ਰਹਾਉ॥*
*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*
*ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ॥ ੨॥*
*ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ॥*
*ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ॥੩॥੧॥੯॥*

(ਅੰਗ ੬੬੬)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਰੂਪ ਸਾਧ ਸੰਗਤਿ ਜੀਉ ! ਧਨਾਸਰੀ ਰਾਗ ਦੇ ਅੰਦਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦਾ ਇਹ ਪਾਵਨ ਪਵਿੱਤਰ ਵਾਕ, ਜਿਸ ਵਿਚ ਮੇਰੇ ਪਾਤਿਸ਼ਾਹ ਨੇ ਇਕ ਮੂਲ ਵੀਚਾਰ ਨੂੰ ਸਾਡੇ ਸਾਹਮਣੇ ਰੱਖਿਆ ਹੈ, ਖ਼ੁਦ ਅਰਜ਼ੋਈ ਕਰਕੇ, ਖ਼ੁਦ ਬੇਨਤੀ ਕਰਕੇ ਸਾਨੂੰ ਦੱਸਿਆ ਹੈ ਕਿ ਬੇਨਤੀ ਕਿਵੇਂ ਕਰਨੀ ਹੈ। ਦੂਜਾ ਪਰੀਪੂਰਨ ਪ੍ਰਮਾਤਮਾ ਅਕਾਲ ਪੁਰਖ ਨੇ ਸਾਡੇ ਰੂਪ ਬਣਾਏ ਹਨ ਇਕ ਅਸਥੂਲ ਤੇ ਇਕ ਸੂਖਸ਼ਮ। ਸੂਖਸ਼ਮ ਨੂੰ ਸਰੀਰ ਕਹਿ ਦਿੰਦੇ ਹਨ, ਸੂਖਸ਼ਮ ਨੂੰ ਜੀਵ ਆਤਮਾ ਕਹਿ ਦਿੰਦੇ ਹਨ, ਮਨ ਕਹਿ ਦਿੰਦੇ ਹਨ। ਮਨ ਤੋਂ ਮੁਰਾਦ ਕਿਤੇ ਕਿਤੇ ਦਿਮਾਗ਼ ਵੀ ਹੈ ਪਰ ਮਨ ਤੋਂ ਮੁਰਾਦ ਸੂਖਸ਼ਮ ਸਰੀਰ ਹੈ, ਜਿਸ ਨੂੰ ਅਸੀਂ ਜੀਵ ਆਤਮਾ ਵੀ ਕਹਿ ਦਿੰਦੇ ਹਾਂ। ਜਿੱਥੇ ਆ ਜਾਂਦਾ ਹੈ ਗਿਆਨ ਗੁਰੂ ਆਤਮ ਉਪਦੇਸੋ, ਇਥੇ ਆਤਮ ਦੇ ਅਰਥ ਵੀ ਮਨ ਬਣ ਜਾਂਦੇ ਹਨ। ਕਿਤੇ ਕਿਤੇ ਮਨ ਦੇ ਅਰਥ ਵੀ ਜੋਤ ਸਰੂਪ ਬਣ ਜਾਂਦੇ ਹਨ–

*ਮਨ ਤੂੰ ਜੋਤਿ ਸਰੂਪੁ ਹੈ* (ਅੰਗ ੪੪੧)

ਕੁਝ ਦਿਨਾਂ ਪਹਿਲਾਂ ਇਕ ਸੱਜਣ ਨੇ ਮੈਨੂੰ ਕਿਹਾ-

*ਨਾਨਕ ਸਾਧ ਪ੍ਰਭ ਭੇਦੁ ਨ ਭਾਈ॥*

(ਅੰਗ ੨੭੨)

ਸਾਧੂ ਤੇ ਪ੍ਰਭੂ ਦੇ ਵਿਚ ਭੇਦ ਨਹੀਂ ਹੁੰਦਾ, ਕਿਉਂਕਿ ਮੈਂ ਇਸ ਤਰ੍ਹਾਂ ਦੀ ਵਿਚਾਰ ਕੀਤੀ ਕਿ ਦੱਸ ਹਜ਼ਾਰ ਦੇ ਕਰੀਬ ਸਤਿਸੰਗੀ ਬੈਠੇ ਹੋਣ, ਸਿਰਫ਼ ਇਕ ਜਗਿਆਸੂ ਹੁੰਦਾ ਹੈ। ਸਤਿਸੰਗਤ ਵਿਚ ਕਿਉਂ ਆਇਆ, ਇਕ ਨੂੰ ਪਤਾ ਹੁੰਦਾ ਹੈ ਦੱਸ ਹਜ਼ਾਰ ਵਿਚੋਂ। ਜਿਸਨੂੰ ਸਮਝ ਆਉਂਦੀ ਹੈ, ਉਸਨੂੰ ਜਗਿਆਸੂ ਕਹਿੰਦੇ ਹਨ। ਸਮਝ ਗਿਆ ਹੈ ਥੋੜ੍ਹਾ ਜਿਹਾ ਜਾਗ ਗਿਆ ਹੈ, ਇਸਦੇ ਅੰਦਰ ਜਗਿਆਸਾ ਪੈਦਾ ਹੋ ਗਈ ਹੈ ਪ੍ਰਮਾਤਮਾ ਲਈ। ਪ੍ਰਤੱਖ ਹਜ਼ਾਰ ਦੇ ਕਰੀਬ ਜਗਿਆਸੂ ਬੈਠੇ ਹੋਣ, ਇਕ ਸਾਧੂ ਹੁੰਦਾ ਹੈ। ਜਿਸਦੀ ਜਗਿਆਸਾ ਜਾਗੀ ਹੈ, ਉਸਦੇ ਮਾਰਗ 'ਤੇ ਚੱਲ ਵੀ ਪਿਆ ਹੈ, ਸਾਧਨਾ ਕਰਨ ਲੱਗ ਪਿਆ, ਉਹ ਸਾਧੂ। ਦੱਸ ਹਜ਼ਾਰ ਦੇ ਕਰੀਬ ਸਾਧੂ ਬੈਠੇ ਹੋਣ, ਇਕ ਸੰਤ ਹੁੰਦਾ ਹੈ ਜੋ ਸਿਰਫ਼ ਚੱਲਿਆ ਹੀ ਨਹੀਂ, ਪਹੁੰਚ ਗਿਆ ਹੈ। ਉਹ ਸੱਜਣ ਮੈਨੂੰ ਕਹਿਣ ਲੱਗੇ ਸਾਧੂ ਤਾਂ ਪਹੁੰਚਿਆ ਹੋਇਆ ਹੁੰਦਾ ਹੈ। ਸਾਧੂ ਵਿਚ ਤੇ ਪ੍ਰਭੂ ਵਿਚ ਭੇਦ ਨਹੀਂ ਹੁੰਦਾ। ਮੈਂ ਕਿਹਾ ਇਥੇ ਸਾਧੂ ਦੇ ਅਰਥ ਵੀ ਸੰਤ ਹਨ, ਕਿਤੇ ਕਿਤੇ ਸੰਤ ਦੇ ਅਰਥ ਵੀ ਸਾਧੂ ਹਨ। ਇਥੇ ਸਾਧੂ ਦੇ ਅਰਥ ਸੰਤ ਹਨ। ਪਰ

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਹੇ ਸਾਧੂਉ ! ਅੰਦਰ ਜੋ ਸੂਖਸ਼ਮ ਹੰਕਾਰ ਹੈ, ਇਸ ਦਾ ਤਿਆਗ ਕਰੋ। ਪਰ ਜਿਸਦੇ ਅੰਦਰ ਹੰਕਾਰ ਹੈ, ਉਹ

*ਨਾਨਕ ਸਾਧ ਪ੍ਰਭ ਭੇਦੁ ਨਾ ਭਾਈ॥*

(ਅੰਗ ੨੭੨)

ਉਹ ਕਿਵੇਂ ਪ੍ਰਭੂ ਦਾ ਰੂਪ ਹੋਇਆ, ਜਿਸਦੇ ਅੰਦਰ ਹੰਕਾਰ ਹੈ। ਜਿੱਥੇ ਕਿਤੇ ਸਾਧੂ ਨੂੰ ਸਮਝਾਇਆ ਗਿਆ ਹੈ, ਉਸਨੂੰ ਸਮਝਾਇਆ ਗਿਆ ਹੈ ਜੋ ਅਜੇ ਸਾਧਨਾਂ ਕਰਦਾ ਪਿਆ ਹੈ। ਕਿਤੇ ਕਿਤੇ ਸਾਧੂ ਦੇ ਅਰਥ ਸੰਤ ਹਨ। ਕਿਤੇ ਕਿਤੇ ਮਨ ਦੇ ਅਰਥ ਜੀਵ-ਆਤਮਾ ਹੈ, ਕਿਤੇ ਕਿਤੇ ਆਤਮਾ ਦੇ ਅਰਥ ਵੀ ਮਨ ਹੈ।

*ਗਿਆਨ ਗੁਰੂ ਆਤਮ ਉਪਦੇਸੋ ਨਾਮ ਬਿਭੂਤ ਲਗਾਉ॥*

ਇਥੇ ਆਤਮਾ ਦੇ ਅਰਥ ਮਨ ਹਨ। ਮੂਲ ਰੂਪ ਵਿਚ ਸਾਡੇ ਕੋਲ ਦੋ ਹੀ ਵਜੂਦ ਹਨ- ਤਨ ਤੇ ਮਨ, ਸੂਖਸ਼ਮ ਸਰੀਰ ਤੇ ਅਸਥੂਲ ਸਰੀਰ, ਸਰੀਰ ਤੇ ਜੀਵ-ਆਤਮਾ। ਕਹਿੰਦੇ ਹਨ ਕਿ ਤਨ ਦੀਆਂ ਸਿਰਫ਼ ਲੋੜਾਂ ਹਨ, ਮੰਗਾਂ ਸਾਰੀਆਂ ਮਨ ਦੀਆਂ ਹਨ। ਮਨ ਦੀਆਂ ਲੋੜਾਂ ਬਿਲਕੁਲ ਸੀਮਤ ਹਨ। ਮਨ ਦੀਆਂ ਮੰਗਾਂ ਅਸੀਮ ਹਨ। ਭੁੱਖ ਲੱਗੀ ਹੈ, ਭੋਜਨ ਚਾਹੀਦਾ

ਹੈ। ਆਪ ਸੁਣ ਕੇ ਹੈਰਾਨ ਹੋਵੋਗੇ ਤਨ ਦੀ ਮੂਲ ਮੰਗ ਇਕੋ ਹੀ ਮੰਗਦੇ ਹਨ ਭੋਜਨ, ਬਾਕੀ ਸਾਰੀਆਂ ਮੰਗਾਂ ਇਸ ਮੂਲ ਮਨ ਦੀਆਂ ਹਨ। ਫਿਰ ਭੋਜਨ ਦਾ ਬੜਾ ਵਿਸਥਾਰ ਹੋਇਆ। ਕੋਈ ਇੰਜੀਨੀਅਰ ਹੈ, ਕੋਈ ਡਾਕਟਰ ਹੈ, ਕੋਈ ਵਕੀਲ ਹੈ, ਕੋਈ ਕਲਾਕਾਰ ਹੈ ਤੇ ਕੋਈ ਰਾਜਨੀਤਿਕ ਹੈ, ਇਹ ਸਭ ਭੋਜਨ ਦਾ ਵਿਸਥਾਰ ਹੈ, ਰੋਟੀ ਨੇ ਬਣਾਇਆ ਹੈ। ਰੋਟੀ ਨੇ ਪਟਵਾਰੀ ਬਣਾਇਆ, ਰੋਟੀ ਨੇ ਡੀ.ਸੀ. ਬਣਾਇਆ, ਰੋਟੀ ਨੇ ਇੰਜੀਨੀਅਰ ਬਣਾਇਆ, ਰੋਟੀ ਨੇ ਡਾਕਟਰ ਬਣਾਇਆ। ਇਹ ਸਭ ਰੋਟੀ ਦਾ ਵਿਸਥਾਰ ਹੈ। ਰੋਟੀ ਮਿਲਦੀ ਰਹੇ, ਮੈਨੂੰ ਮਿਲਦੀ ਰਹੇ, ਬੱਚਿਆਂ ਨੂੰ ਮਿਲਦੀ ਰਹੇ, ਪੋਤਰਿਆਂ ਨੂੰ ਮਿਲਦੀ ਰਹੇ, ਇਹ ਸਭ ਭੋਜਨ ਦਾ ਵਿਸਥਾਰ ਹੈ।

ਭੋਜਨ ਤਨ ਦੀ ਲੋੜ ਹੈ। ਮਨੁੱਖ ਦਾ ਮਨ ਤਨ ਦੀਆਂ ਲੋੜਾਂ ਵਿਚ ਬੁਰੀ ਤਰ੍ਹਾਂ ਉਲਝਿਆ ਹੈ। ਹੈ ਤਾਂ ਇਕੋ ਲੋੜ, ਜੋ ਤਨ ਦੀ ਲੋੜ ਸੀਮਤ ਸੀ, ਉਹੀ ਮਨ ਦੇ ਤੱਲ 'ਤੇ ਲੋਭ ਬਣ ਗਈ ਹੈ। ਜੋ ਤਨ ਦੀ ਲੋੜ ਹੈ, ਜਦੋਂ ਮਨ ਇਸ ਨੂੰ ਆਪਣੀ ਲੋੜ ਬਣਾ ਲੈਂਦਾ ਹੈ ਜਦੋਂ ਕਿ ਇਸਦੀ ਲੋੜ ਨਹੀਂ ਹੈ। ਭੋਜਨ ਦੇ ਨਾਲ ਸਿਰਫ਼ ਤਨ ਤ੍ਰਿਪਤ ਹੁੰਦਾ ਹੈ, ਮਨ ਨਹੀਂ। ਧਨ ਦੇ ਨਾਲ ਸਿਰਫ਼ ਤਨ ਦੀਆਂ ਲੋੜਾਂ ਦੀ ਪੂਰਤੀ ਹੁੰਦੀ ਹੈ। ਚੰਗਾ ਭੋਜਨ ਮਿਲ ਜਾਏਗਾ, ਇੰਦਰਿਆਂ ਦਾ ਭੋਜਨ ਮਿਲ ਜਾਏਗਾ, ਪਰ ਮੂਲ ਰੂਪ ਵਿਚ ਭੋਜਨ ਹੈ। ਅੱਖਾਂ ਦੀ ਕੁਝ ਭੁੱਖ ਹੈ, ਦੇਖਣਾ ਚਾਹੁੰਦੀਆਂ ਹਨ, ਕੰਨਾਂ ਦੀ ਕੁਝ ਭੁੱਖ ਹੈ ਗੀਤ-ਸੰਗੀਤ ਸੁਣਨਾ ਚਾਹੁੰਦੀਆਂ ਹਨ, ਮੂਲ ਭੁੱਖ ਜ਼ਬਾਨ ਦੀ ਹੈ। ਚਾਰ ਦਿਨ ਦਾ ਭੁੱਖਾ ਬੰਦਾ ਹੋਵੇ, ਉਸਨੂੰ ਕਹੀਏ ਤੈਨੂੰ ਰਾਗ ਸੁਣਾਉਣਾ ਹੈ ਤਾਂ ਕਹਿੰਦਾ ਹੈ ਕਿ ਰਾਗ ਇਕ ਪਾਸੇ ਰੱਖ ਤੇ ਦੋ ਰੋਟੀਆਂ ਦਾ ਇੰਤਜ਼ਾਮ ਕਰ। ਚਾਰ ਦਿਨ ਦਾ ਭੁੱਖਾ ਬੰਦਾ ਹੋਵੇ, ਉਸਨੂੰ ਕਹੀਏ ਤੈਨੂੰ ਥੀਏਟਰ ਵਿਚ ਲੈ ਜਾਈਏ, ਚੱਲ ਕੇ ਨਾਟਕ ਦੇਖਦੇ ਹਾਂ। ਕਹਿੰਦਾ ਹੈ, ਅੱਗ ਲੱਗੇ ਨਾਟਕ ਨੂੰ, ਦੋ ਰੋਟੀਆਂ ਦਾ ਇੰਤਜ਼ਾਮ ਕਰੋ। ਭੋਜਨ ਦੀ ਭੁੱਖ ਹਰ ਇੰਦਰੇ ਦੀ ਭੁੱਖ ਨੂੰ ਮਾਰ ਕੇ ਰੱਖ ਦਿੰਦੀ ਹੈ। ਚਾਰ ਦਿਨ ਦਾ ਭੁੱਖਾ ਹੈ ਤੇ ਕੋਈ ਅੱਤਰ ਸੈਂਟ ਦੀ ਸ਼ੀਸ਼ੀ ਲੈ ਕੇ ਆਇਆ ਹੈ ਕਿ ਕੱਪੜਿਆਂ ਨੂੰ ਲਾ ਲੈ। ਉਹ ਸ਼ੀਸ਼ੀ ਨੂੰ ਚੁੱਕ ਕੇ ਪਰ੍ਹੇ ਸੁੱਟੇਗਾ, ਦੋ ਰੋਟੀਆਂ ਦਾ ਇੰਤਜ਼ਾਮ ਕਰੋ। ਚਾਰ ਦਿਨ ਦੇ ਭੁੱਖੇ ਬੰਦੇ ਨੂੰ ਸਿਰਫ਼ ਭੋਜਨ ਚਾਹੀਦਾ ਹੈ। ਭੁੱਖ ਪੀੜਾ ਬੜੀ ਦਿੰਦੀ ਹੈ ਅਤੇ ਭੋਜਨ ਦੀ ਇਹ ਭੁੱਖ ਸਾਰੇ ਇੰਦਰਿਆਂ ਨੂੰ ਸ਼ਾਂਤ ਕਰ ਦਿੰਦੀ ਹੈ। ਇਕ ਭੁੱਖ ਜੇਕਰ ਭੋਜਨ ਦੀ ਬੜੀ ਤੀਬਰ ਹੈ, ਤਾਂ ਸਾਰੀਆਂ ਭੁੱਖਾਂ ਸ਼ਾਂਤ ਹੋ ਜਾਂਦੀਆਂ ਹਨ। ਜਿਸ ਦਿਨ ਮਨ ਨੂੰ ਸਮਝ ਆ ਜਾਏ ਕਿ ਭੋਜਨ ਤਨ ਦੀ ਲੋੜ ਹੈ, ਮੇਰੀ ਨਹੀਂ। ਇਹ ਧਨ ਤਨ ਦੀ ਲੋੜ ਹੈ, ਮੇਰੀ ਨਹੀਂ। ਇਹ ਪਰਿਵਾਰ ਤਨ ਦੀਆਂ ਲੋੜਾਂ ਹਨ, ਮੇਰੀਆਂ ਨਹੀਂ। ਪਰ ਮਨ ਸਮਝਦਾ ਨਹੀਂ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿੰਦੇ ਹਨ-

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*

(ਅੰਗ ੫੩੬)

ਮੈਂ ਸਿਖਸ਼ਾ ਦੇ ਦੇ ਕੇ ਥੱਕ ਗਿਆ, ਪਰ ਮਨ ਸਮਝਦਾ ਨਹੀਂ। ਬਾਬਾ ਫ਼ਰੀਦ ਜੀ ਇਸਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ-

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥*

ਰੋਜ਼ ਕੂਕ-ਕੂਕ ਕੇ, ਉੱਚਾ-ਉੱਚਾ ਬੋਲ ਕੇ ਮੈਂ ਆਪਣੇ ਮਨ ਤੇ ਲੋਕਾਂ ਦੇ ਮਨ ਨੂੰ ਸਿਖਸ਼ਾ ਦੇਣ ਦੀ ਕੋਸ਼ਿਸ਼ ਕੀਤੀ ਤੇ ਕਰ ਰਿਹਾ ਹਾਂ, ਪਰ

*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥*

(ਅੰਗ ੧੩੭੮)

ਜਿਨ੍ਹਾਂ ਦੇ ਮਨ ਨੂੰ ਸ਼ੈਤਾਨ ਨੇ ਵੰਞਾ ਛੱਡਿਆ ਹੈ ਤੇ ਹੁਣ ਸ਼ੈਤਾਨੀਅਤ ਕੀ ਹੋਵੇਗੀ? ਤਨ ਦੀਆਂ ਲੋੜਾਂ ਨੂੰ ਮਨ ਆਪਣੀ ਲੋੜ ਸਮਝ ਲਵੇ ਤਾਂ ਮਹਾਂ ਲੋਭੀ ਹੋ ਜਾਏਗਾ। ਲੋੜ ਤਾਂ ਸਿਰਫ਼ ਤਨ ਦੀ ਸੀ, ਮਨ ਨੇ ਆਪਣੀ ਲੋੜ ਬਣਾ ਲਈ ਹੈ। ਤਨ ਦੀਆਂ ਲੋੜਾਂ ਨੂੰ ਮਨ ਨੇ ਆਪਣੀ ਲੋੜ ਬਣਾ ਲਿਆ ਹੈ। ਇਸ ਮਨ ਦੇ ਅੰਦਰ ਕਦੀ ਭਜਨ ਦੀ ਤੜਪ ਪੈਦਾ ਹੀ ਨਹੀਂ ਹੋਈ। ਕਿਉਂ ? ਤਨ ਦੀਆਂ ਲੋੜਾਂ ਨੂੰ ਮਨ ਨੇ ਆਪਣੀ ਲੋੜ ਬਣਾ ਲਿਆ ਹੈ, ਜੋ ਤਨ ਦੇ ਤੱਲ 'ਤੇ ਲੋੜ ਹੁੰਦੀ ਹੈ, ਉਹੀ ਮਨ ਦੇ ਤੱਲ 'ਤੇ ਲੋਭ ਹੁੰਦੀ ਹੈ। ਮੈਨੂੰ ਭੁੱਖ ਲੱਗੀ ਹੈ ਤੇ ਮੈਂ ਰੋਟੀ ਖਾ ਰਿਹਾ ਹਾਂ ਤੇ ਹੁਣ ਭੁੱਖ ਨਹੀਂ ਰਹੀ, ਪਰ ਮਨ ਕਹਿੰਦਾ ਹੈ ਖਾਣਾ ਹੈ। ਭੁੱਖ ਦੀ ਸੀਮਾ ਹੈ, ਪਰ ਸੁਆਦ ਦੀ ਸੀਮਾ ਨਹੀਂ ਹੈ। ਲੋੜਾਂ ਦੀ ਸੀਮਾ ਹੈ, ਲੋਭ ਦੀ ਕੋਈ ਸੀਮਾ ਨਹੀਂ। ਲੋਭ ਕਿੱਥੇ ਸ਼ਾਂਤ ਹੋਵੇਗਾ, ਕਿਤੇ ਵੀ ਨਹੀਂ। ਮੇਰੇ ਨਾਲ ਦੇ ਸਾਥੀ ਕਈ ਵਾਰੀ ਕਹਿ ਦਿੰਦੇ ਹਨ ਗਿਆਨੀ ਜੀ ਕੀ ਕਰੀਏ ਪੇਟ ਤਾਂ ਭਰ ਗਿਆ, ਪਰ ਅੱਖਾਂ ਨਹੀਂ ਭਰੀਆਂ। ਜਿਸ ਦਿਨ ਤਨ ਦੀਆਂ ਲੋੜਾਂ ਨੂੰ ਮਨ ਆਪਣੀ ਲੋੜ ਬਣਾ ਲਵੇਗਾ, ਸਤਿਸੰਗ ਵਿਚ ਬੈਠਿਆਂ ਵੀ ਉਸਨੂੰ ਪਦਾਰਥ ਯਾਦ ਆਉਣਗੇ, ਪ੍ਰਮਾਤਮਾ ਨਹੀਂ। ਕਿਉਂਕਿ ਮਨ ਅਜੇ ਤਨ ਨਾਲ ਉਲਝਿਆ ਹੋਇਆ ਹੈ। ਅਜੇ ਮਨ ਤਨ ਨਾਲ ਸੰਬੰਧਿਤ ਹੈ। ਤਨ ਦੀ ਜ਼ਿੰਦਗੀ ਸੀਮਤ 60 ਸਾਲ, 70 ਸਾਲ, 80, 90 ਸਾਲ, ਪਰ ਮਨ ਦੀ ਉਮਰ ਕੋਈ ਸੀਮਤ ਨਹੀਂ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਇਹ ਮਨ ਮੇਰਾ ਉਦੋਂ ਦਾ ਹੈ ਜਦੋਂ ਜ਼ਮੀਨ ਤੇ ਆਸਮਾਨ ਦਾ ਨਿਸ਼ਾਨ ਵੀ ਅਜੇ ਨਹੀਂ ਸੀ। ਇਹ ਜੀਵ-ਆਤਮਾ ਮੇਰੀ ਉਦੋਂ ਦੀ ਹੈ, ਕੋਈ ਅੱਜ ਦੀ ਨਹੀਂ ਹੈ। ਅਰਬਾਂ ਸਾਲ ਹੋ ਗਏ ਹਨ ਜ਼ਮੀਨ ਨੂੰ ਬਣਿਆਂ, ਸੂਰਜ ਨੂੰ ਬਣਿਆਂ, ਇਸ ਬ੍ਰਹਿਮੰਡ ਨੂੰ ਬਣਿਆਂ। ਵੈਸੇ ਸਾਹਿਬ ਕਹਿੰਦੇ ਹਨ-

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*

(ਜਪੁ ਜੀ ਸਾਹਿਬ)

ਅਜੇ ਨਿਸ਼ਚਿਤ ਦਿਹਾੜਾ ਸ੍ਰਿਸ਼ਟੀ ਦੇ ਜਨਮ ਦਾ ਨਹੀਂ ਲੱਭਿਆ, ਕਿਉਂਕਿ ਦਿਹਾੜਾ

ਤਾਂ ਹੈ ਨਹੀਂ ਸੀ, ਦਿਨ ਤਾਂ ਹੈ ਹੀ ਨਹੀਂ ਸੀ। ਮੇਰੇ ਪੜ੍ਹਨ ਦੇ ਵਿਚ ਤੇ ਸੁਣਨ ਦੇ ਵਿਚ ਆਇਆ ਹੈ ਕਿ ਅਜੇ ਮਨੁੱਖ ਦੇ ਜਨਮ ਦਾ ਵੀ ਸਹੀ ਦਿਹਾੜਾ ਨਹੀਂ ਲੱਭਿਆ। ਤੁਸੀਂ ਸਾਰਿਆਂ ਨੇ ਮੇਰੇ ਸਮੇਤ ਜਿਨ੍ਹਾਂ ਨੇ ਜਨਮ ਦਿਹਾੜਾ ਮੰਨਿਆ ਹੋਇਆ ਹੈ, ਲਿਖਾਇਆ ਹੋਇਆ ਹੈ। ਪੁਰਾਣੇ ਜ਼ਮਾਨੇ ਵਿਚ ਜਨਮ ਦਿਨ ਤਾਂ ਕੋਈ ਵਿਰਲਾ ਹੀ ਯਾਦ ਰੱਖਦਾ ਸੀ, ਪਰ ਸਕੂਲ ਵਿਚ ਦਾਖ਼ਲ ਹੋਣ ਲਈ ਲਿਖਾਉਣਾ ਪੈਂਦਾ ਸੀ। ਸਾਇੰਸ ਅਜੇ ਨਿਸ਼ਚਿਤ ਦਿਹਾੜਾ ਨਹੀਂ ਲੱਭ ਸਕੀ। ਸਾਡਾ ਜਨਮ ਕਦੋਂ ਹੋਇਆ ? ਤੁਸੀਂ ਆਖੋਗੇ ਹੱਦ ਹੋ ਗਈ ਕਿਉਂ ਨਹੀਂ ਲੱਭ ਸਕੇ ? ਜਨਮ, ਸਮਾਜ ਤੇ ਕਾਨੂੰਨ ਜਿਸਨੂੰ ਮੰਨਦਾ ਹੈ, ਧਰਮ ਮੰਨਦਾ ਹੀ ਨਹੀਂ ਹੈ। ਧਰਮ ਕਹਿੰਦਾ ਹੈ ਜਿਸ ਦਿਨ ਜੀਵ ਗਰਭ ਵਿਚ ਪ੍ਰਵੇਸ਼ ਕਰ ਗਿਆ, ਉਸ ਦਿਨ ਤੋਂ ਜਨਮ ਹੈ। ਉਹ ਸੂਖਸ਼ਮ ਸਰੀਰ ਥੋੜ੍ਹਾ ਜਿਹਾ ਅਸਥੂਲ ਸਰੀਰ ਦੇ ਅੰਦਰ ਪ੍ਰਵੇਸ਼ ਕਰ ਗਿਆ, ਉਸਨੂੰ ਮੌਕਾ ਮਿਲ ਗਿਆ, ਉਥੋਂ ਇਸਦੀ ਜਨਮ-ਸ਼ੈਲੀ ਸ਼ੁਰੂ ਹੁੰਦੀ ਹੈ। ਇਹ ਕਦੋਂ ਕੀਤਾ ਇਸਨੇ ? ਇਹ ਦਿਹਾੜਾ ਅਜੇ ਤੱਕ ਸਾਇੰਸ ਨੇ ਨਹੀਂ ਲੱਭਿਆ। ਸ੍ਰਿਸ਼ਟੀ ਦਾ ਜਨਮ ਦਿਹਾੜਾ ਕੀ ਖ਼ਾਕ ਲੱਭਣਗੇ। ਯਕੀਨ ਜਾਣੋ, ਮਨੁੱਖ ਦੇ ਜਨਮ ਦਿਹਾੜੇ ਦਾ ਵੀ ਪਤਾ ਨਹੀਂ। ਇਹ ਜਦੋਂ ਧਰਤੀ ਦੀ ਗੋਦ ਵਿਚ ਆਇਆ, ਉਸਨੂੰ ਅਸੀਂ ਜਨਮ-ਦਿਹਾੜਾ ਬਣਾ ਲੈਂਦੇ ਹਾਂ, ਉਸਦੀ ਜਨਮ ਕੁੰਡਲੀ ਵੀ ਬਣਾ ਲੈਂਦਾ ਹਾਂ, ਪਰ ਧਰਮ ਕਹਿੰਦਾ ਹੈ ਕਿ ਜਦੋਂ ਇਹ ਸੂਖਸ਼ਮ ਸਰੀਰ ਅਸਥੂਲ ਸਰੀਰ ਵਿਚ ਪ੍ਰਵੇਸ਼ ਕੀਤਾ ਤਾਂ ਇਹੀ ਜਨਮ ਹੈ। ਯਾਤਰਾ ਸ਼ੁਰੂ ਹੋ ਗਈ। ਹੁਣ ਸਰੀਰ ਬਣਨਾ ਸ਼ੁਰੂ ਹੋ ਗਿਆ। ਹੁਣ ਸਰੀਰ ਧਰਤੀ ਦੀ ਗੋਦ ਵਿਚ ਆਇਆ। ਹੁਣ ਬੱਚਾ ਹੈ, ਫਿਰ ਬੱਚੇ ਦਾ ਵੀ ਸਰੀਰ ਬਣਨਾ ਸ਼ੁਰੂ ਹੋਇਆ, ਜਵਾਨ ਹੋ ਜਾਏਗਾ। ਜਵਾਨ ਦਾ ਸਰੀਰ ਵੀ ਅੱਗੇ ਜਾ ਰਿਹਾ ਹੈ, ਬੁੱਢਾ ਹੋ ਜਾਏਗਾ। ਬੁੱਢੇ ਦਾ ਵੀ ਸਰੀਰ ਅੱਗੇ ਜਾ ਰਿਹਾ ਹੈ, ਪਹੁੰਚ ਜਾਏਗਾ ਸ਼ਮਸ਼ਾਨ ਵਿਚ। ਸਾਰੇ ਸਰੀਰ ਸ਼ਮਸ਼ਾਨ ਦੀ ਤਰਫ਼ ਜਾ ਰਹੇ ਹਨ। ਕਿਸੇ ਕੋਲੋਂ ਪੁੱਛੀਏ, ਕਿਹੜੇ ਪਾਸੇ ਜਾ ਰਿਹਾ ਹੈਂ ?

ਚੀਨ ਦਾ ਇਕ ਸਾਧੂ ਹੋਇਆ ਹੈ। ਮੈਂ ਉਸ ਦੀਆਂ ਗੱਲਾਂ ਪੜ੍ਹ ਕੇ ਹੈਰਾਨ ਹੋ ਜਾਂਦਾ ਹਾਂ। ਉਸਦੇ ਕੋਲ ਕੋਈ ਵੀ ਪੁੱਛੇ ਸੰਤ ਜੀ, ਕਿੱਥੇ ਜਾ ਰਹੇ ਹੋ ? ਕਹਿੰਦਾ ਹੈ, ਸ਼ਮਸ਼ਾਨ ਦੀ ਤਰਫ਼ ਜਾ ਰਿਹਾ ਹਾਂ। ਕਿਉਂਕਿ ਹਰ ਬੰਦਾ ਇਸ ਤਨ ਨੂੰ ਪੁੱਛਦਾ ਹੈ ਕਿ ਸਰੀਰ ਕਿਹੜੇ ਪਾਸੇ ਜਾ ਰਿਹਾ ਹੈ ਤਾਂ ਉਹ ਸਿੱਧਾ ਜਵਾਬ ਦਿੰਦਾ ਸੀ ਸ਼ਮਸ਼ਾਨ ਜਾ ਰਿਹਾ ਹਾਂ। ਕੋਈ ਮੇਰੇ ਮਨ ਦੇ ਬਾਰੇ ਪੁੱਛਦਾ ਨਹੀਂ ਕਿ ਮੇਰਾ ਮਨ ਕਿਹੜੇ ਪਾਸੇ ਜਾ ਰਿਹਾ ਹੈ ? ਕੋਈ ਪੁੱਛੇ ਤਾਂ ਮੈਂ ਉਸਨੂੰ ਦੱਸਾਂ। ਤਨ ਆਪਣੇ ਰਸਤੇ 'ਤੇ ਹੈ, ਮਨ ਭਟਕਿਆ ਹੋਇਆ ਹੈ। ਤਨ ਤਾਂ ਆਪਣੇ ਰਸਤੇ 'ਤੇ ਸ਼ਮਸ਼ਾਨ ਘਾਟ ਹੀ ਜਾ ਰਿਹਾ ਹੈ, ਪਰ ਮਨ ਭਟਕਿਆ ਹੋਇਆ ਹੈ, ਮਨ ਪ੍ਰਮਾਤਮਾ ਵੱਲ ਨਹੀਂ ਜਾ ਰਿਹਾ। ਕਾਰਨ? ਮਨ ਨੇ ਤਨ ਦੀਆਂ ਲੋੜਾਂ ਨੂੰ ਆਪਣੀਆਂ ਲੋੜਾਂ ਬਣਾ ਲਿਆ ਹੈ। ਤਨ ਨਾਸ਼ਵੰਤ ਹੈ 'ਤੇ ਮਨ ਵਿਚ ਨਾਸ਼ ਹੋਣ ਦਾ ਭੈਅ ਵੀ ਪੈਦਾ ਹੋ ਗਿਆ ਹੈ ਜਦੋਂ ਕਿ ਇਸਨੇ ਨਾਸ਼ ਨਹੀਂ ਹੋਣਾ।

*ਮਰਣਹਾਰੁ ਇਹੁ ਜੀਅਰਾ ਨਾਹੀ॥*

(ਅੰਗ ੧੮੮)

ਮਹਾਰਾਜ ਕਹਿੰਦੇ ਹਨ ਤੂੰ ਮਰਨ ਵਾਲਾ ਨਹੀਂ ਹੈ। ਜੋ ਕੁਝ ਜਾਣਦੇ ਹੋ ਇਹ ਨਹੀਂ ਹੈ। ਤਨ ਮਰਦਾ ਹੈ, ਮਨ ਨਹੀਂ ਮਰਦਾ। ਪਰ ਤਨ ਨਾਲ ਮਨ ਅਜਿਹਾ ਇਕ-ਮਿੱਕ ਹੋ ਗਿਆ ਹੈ ਕਿ ਜਿੱਥੇ ਤਨ ਦੀਆਂ ਲੋੜਾਂ ਨੂੰ ਆਪਣੀਆਂ ਲੋੜਾਂ ਸਮਝ ਬੈਠਾ ਹੈ, ਉਥੇ ਤਨ ਦੀਆਂ ਘਟਨਾਵਾਂ ਨੂੰ ਆਪਣੀਆਂ ਘਟਨਾਵਾਂ ਵੀ ਸਮਝ ਬੈਠਾ ਹੈ। ਤਨ ਬੁੱਢਾ ਹੋ ਗਿਆ ਹੈ ਤਾਂ ਮਨ ਵੀ ਸਮਝ ਲੈਂਦਾ ਹੈ ਕਿ ਮੈਂ ਵੀ ਬਜ਼ੁਰਗ ਹੋ ਗਿਆ ਹਾਂ। ਨਹੀਂ,

*ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥*

(ਅੰਗ ੧੧੭੧)

ਇਹ ਰਾਜਾ, ਮਨ ਤਾਂ ਅਜੇ ਬੱਚੇ ਦਾ ਬੱਚਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਹ ਬਜ਼ੁਰਗ ਨਹੀਂ ਹੋਇਆ, ਇਹ ਬਾਲਗ ਨਹੀਂ ਹੋਇਆ। ਤਨ ਬਾਲਗ ਹੋ ਗਿਆ, ਬਜ਼ੁਰਗ ਹੋ ਗਿਆ ਹੈ, ਮਰੇਗਾ, ਖੱਪੇਗਾ,

*ਮਰਣਹਾਰੁ ਇਹ ਜੀਅਰਾ ਨਾਹੀ*

(ਅੰਗ ੧੮੮)

ਇਹ ਮਨ ਮਰਨ ਵਾਲਾ ਨਹੀਂ ਹੈ। ਤਨ ਦੀਆਂ ਲੋੜਾਂ ਨੂੰ ਜਦੋਂ ਮਨ ਆਪਣੀ ਲੋੜ ਮੰਨ ਲੈਂਦਾ ਹੈ ਤਾਂ ਤਨ ਦੀ ਉਮਰ ਨੂੰ ਮਨ ਆਪਣੀ ਉਮਰ ਮੰਨ ਲੈਂਦਾ ਹੈ। ਵਾਸਤਵ ਵਿਚ ਗੁਰਮੁਖ ਉਹ ਹਨ, ਜਿਨ੍ਹਾਂ ਦੀ ਸੁਰਤ ਨਾਮ ਵਿਚ ਜੁੜੀ ਹੋਈ ਹੈ, ਜਿਨ੍ਹਾਂ ਕੋਲ ਆਤਮ ਗਿਆਨ ਹੈ, ਬੁੱਢਾ ਕਹਿਣ ਦੀ ਕੀ ਲੋੜ ਹੈ। ਅਸੀਂ ਧੰਨ ਗੁਰੂ ਅਮਰਦਾਸ ਜੀ ਨੂੰ ਬਿਰਧ ਬਾਬਾ ਕਹਿੰਦੇ ਹਾਂ 84 ਵਰ੍ਹਿਆਂ ਦੇ। ਸਰੀਰ ਤਾਂ ਉਹਨਾਂ ਦਾ ਵੀ ਬੁੱਢਾ ਹੋ ਗਿਆ ਸੀ, ਪਰ ਇਸ ਸੁਰਤ ਦੇ ਤੱਲ 'ਤੇ, ਮਨ ਦੇ ਤੱਲ 'ਤੇ ਬੁੱਢੇ ਨਹੀਂ ਸਨ ਭਾਵ ਕਮਜ਼ੋਰ ਨਹੀਂ ਸਨ, ਕਿਉਂਕਿ ਅੰਦਰ ਸਮਝ ਹੈ, ਗਿਆਨ ਹੈ, ਰੱਬੀ ਪਿਆਸ ਹੈ, ਤੜਪ ਹੈ। ਜੇਕਰ ਤਨ ਦੀਆਂ ਲੋੜਾਂ ਮਨ ਦੀਆਂ ਲੋੜਾਂ ਬਣ ਗਈਆਂ ਹਨ ਤਾਂ ਮਨ ਸਰੀਰ ਦੇ ਜੀਵਨ ਦੇ ਅੰਤ ਤੱਕ ਮੰਗਦਾ ਹੀ ਰਹੇਗਾ। ਇਸਦੇ ਅੰਦਰ ਦੂਜੀ ਮੰਗ ਨਹੀਂ ਪੈਦਾ ਹੋਵੇਗੀ। ਭੋਜਨ ਦੀ ਭੁੱਖ ਭਜਨ ਦੀ ਭੁੱਖ ਨੂੰ ਮਾਰ ਦੇਵੇਗੀ। ਲੋਭ ਨਾਮ ਦੀ ਭੁੱਖ ਪੈਦਾ ਹੀ ਨਹੀਂ ਹੋਣ ਦਿੰਦਾ।

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥*

(ਅੰਗ ੫੦)

ਜਿਵੇਂ ਕਿਸ ਨੇ ਹਲਕਾਇਆ ਕੁੱਤਾ ਪਾਲਿਆ ਹੋਵੇ, ਉਸ ਨੂੰ ਵੀ ਕੱਟਦਾ ਹੈ, ਉਸਨੂੰ ਵੀ ਨਹੀਂ ਛੱਡਦਾ, ਪਾਗ਼ਲ ਹੋ ਗਿਆ। ਲੋਭ ਜਦੋਂ ਮਨੁੱਖ ਨੂੰ ਹਲਕਾਇਆ ਕੁੱਤਾ ਬਣਾ ਦਿੰਦਾ

ਹੈ, ਇਹ ਫਿਰ ਭਰਾ ਨੂੰ ਵੀ ਧੋਖਾ ਦਿੰਦਾ ਹੈ, ਪਿਉ ਨੂੰ ਵੀ ਧੋਖਾ ਦਿੰਦਾ ਹੈ, ਮਾਂ-ਬਾਪ ਨੂੰ ਵੀ ਧੋਖਾ ਦਿੰਦਾ ਹੈ, ਪੜੋਸੀ ਨੂੰ ਵੀ ਧੋਖਾ ਦਿੰਦਾ ਹੈ ਅਤੇ ਧੋਖਾ ਇੰਨਾ ਵੱਧ ਜਾਂਦਾ ਹੈ ਕਿ ਗੁਰੂ ਨੂੰ ਵੀ ਧੋਖਾ ਦਿੰਦਾ ਹੈ। ਧਰਮ ਦੇ ਨਾਮ 'ਤੇ ਵੀ ਧੋਖਾ ਕਰਦਾ ਹੈ।

ਕਲਗੀਧਰ ਪਿਤਾ ਦਸਮ ਗ੍ਰੰਥ ਵਿਚ ਲਿਖਦੇ ਹਨ-

*ਪਾਪ ਕਰੇ ਪ੍ਰਮਾਰਥ ਕੇ ਵਸ ਤੈ ਪਾਪਨ ਕੇ ਪੁੰਨ ਪਾਪ ਨਾ ਜਾਈ।*

ਜੋ ਧਰਮ ਦਾ ਨਾਮ ਲੈ ਕੇ ਲੋਭ ਵੱਸ ਹੋ ਕੇ ਪਾਪ ਕਰਦਾ ਹੈ, ਅਜਿਹੇ ਬੰਦੇ ਕੋਲੋਂ ਪਾਪ ਵੀ ਡਰਨ ਲੱਗ ਪੈਂਦੇ ਹਨ ਕਿ ਕੰਬਖਤਾ, ਤੂੰ ਕਿਹੜੀ ਜਗ੍ਹਾ ਵਿਚ ਵੜ ਗਿਆ ਹੈਂ। ਪ੍ਰਮਾਰਥ ਕਰਕੇ ਪਾਪ ਕਰਦਾ ਹੈ। ਧਰਮ ਦੇ ਨਾਮ 'ਤੇ ਦਾਨ ਇਕੱਠਾ ਕੀਤਾ ਹੈ ਤੇ ਧਰਮ ਕੋਈ ਕੀਤਾ ਨਹੀਂ। ਅਜਿਹੇ ਬੰਦੇ ਕੋਲੋਂ ਪਾਪ ਵੀ ਸ਼ਰਮਸਾਰ ਹੋ ਜਾਂਦੇ ਹਨ ਕਿ ਤੂੰ ਕਿੱਥੇ ਵਰਤ ਰਿਹਾ ਹੈਂ। ਪਰ

*ਲੋਭੀ ਜੰਤੁ ਨ ਜਾਣਈ।*

(ਅੰਗ ੫੦)

ਲੋਭੀ ਸਮਝਦਾ ਹੀ ਨਹੀਂ। ਲੋਭੀ ਇਸ ਤਰ੍ਹਾਂ ਹੋ ਜਾਂਦਾ ਹੈ ਜਿਵੇਂ ਪਾਗ਼ਲ ਕੁੱਤਾ। ਤਨ ਦੀ ਲੋੜ ਹੈ, ਮਨ ਦਾ ਲੋਭ ਹੈ। ਇਸ ਲੋਭੀ ਮਨ ਵਿਚ ਨਾਮ ਦੀ ਭੁੱਖ ਪੈਦਾ ਨਹੀਂ ਹੋਵੇਗੀ। ਭੋਜਨ ਦੀ ਭੁੱਖ ਤਨ ਵਿਚ ਨਾ ਪੈਦਾ ਹੋਵੇ, ਰੋਗੀ ਹੈ। ਨਾਮ ਦੀ ਭੁੱਖ ਮਨ ਵਿਚ ਨਾ ਪੈਦਾ ਹੋਵੇ, ਰੋਗੀ ਹੈ। ਹਰ ਉਸ ਮਨੁੱਖ ਨੂੰ ਰੋਗੀ ਸਮਝਣਾ ਚਾਹੀਦਾ ਹੈ ਜਿਸਦੇ ਅੰਦਰ ਸੱਚੇ ਨਾਮ ਦੀ ਭੁੱਖ ਨਹੀਂ ਪੈਦਾ ਹੋਈ। ਧਨ ਦੀ ਭੁੱਖ ਭੋਜਨ ਦੀ ਭੁੱਖ ਹੈ, ਭੁੱਖ ਸਦਾ ਭਿਖਾਰੀ ਬਣਾਈ ਰੱਖਦੀ ਹੈ। ਮਰਦੇ ਦਮ ਤੱਕ ਮਨੁੱਖ ਭਿਖਾਰੀ ਹੁੰਦਾ ਹੈ। ਜੰਮਿਆ ਹੈ ਭਿਖਾਰੀ ਦੀ ਤਰ੍ਹਾਂ, ਜੀਵਿਆ ਹੈ ਮੰਗਤੇ ਦੀ ਤਰ੍ਹਾਂ, ਮਰਿਆ ਹੈ ਮੰਗਤਿਆਂ ਦੀ ਤਰ੍ਹਾਂ। ਮਰਦੇ ਦਮ ਤੱਕ ਵੀ ਉਸ ਦੀਆਂ ਕੁਝ ਮੰਗਾਂ ਚੱਲਦੀਆਂ ਹਨ। ਮੰਗ ਮੰਗ ਕੇ ਮੰਗਾਂ ਵੱਧ ਗਈਆਂ।

*ਹਜ਼ਾਰੋਂ ਖਵਾਇਸ਼ੇਂ ਸਾਥ ਲੇਕਰ ਦਮ ਨਿਕਲਤਾ ਹੈ।*

ਲੋਕ ਕਹਿੰਦੇ ਹਨ ਕਿ ਦਮ ਥੋੜੀ ਨਿਕਲੇ ਹਨ, ਉਹ ਤਾਂ ਮੰਗਾਂ ਅੰਦਰੋਂ ਨਿਕਲ ਗਈਆਂ ਹਨ, ਜਿਹੜੀਆਂ ਪੂਰੀਆਂ ਨਹੀਂ ਹੋਈਆਂ। ਕਥਾ-ਕੀਰਤਨ, ਪਾਠ-ਪੂਜਾ ਸਭ ਲੋਭ ਨੂੰ ਸ਼ਾਂਤ ਕਰਨ ਲਈ ਹਨ ਤੇ ਪਹਿਚਾਣ ਕੀ ਹੋਵੇਗੀ ਮਨ 'ਚੋਂ ਲੋਭ ਨਿਕਲ ਗਿਆ ਹੈ, ਮਨ ਵਿਚ ਪ੍ਰਭੂ ਦੇ ਨਾਮ ਦੀ ਭੁੱਖ ਪੈਦਾ ਹੋ ਜਾਏਗੀ।

*ਸਾਚੇ ਨਾਮ ਕੀ ਲਾਗੈ ਭੂਖ॥*

(ਜਪੁ ਜੀ ਸਾਹਿਬ)

ਭੁੱਖ ਭਿਖਾਰੀ ਬਣਾ ਦੇਵੇਗੀ। ਫਿਰ ਇਹ ਪੁਰਸ਼ ਕੱਲ੍ਹ ਤੱਕ ਤਾਂ ਧਨ ਦਾ ਭਿਖਾਰੀ ਸੀ, ਅੱਜ ਨਾਮ ਦਾ ਭਿਖਾਰੀ ਬਣ ਗਿਆ। ਕੱਲ ਤੱਕ ਸੰਸਾਰ ਦਾ ਭਿਖਾਰੀ ਸੀ, ਅੱਜ ਨਿਰੰਕਾਰ

ਦਾ ਭਿਖਾਰੀ ਬਣ ਗਿਆ।

ਇਸ ਸ਼ਬਦ ਵਿਚ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਪ੍ਰਵਾਨ ਕਰ ਰਹੇ ਹਨ ਕਿ ਹੇ ਪ੍ਰਭੂ ! ਭਿਖਾਰੀ ਜ਼ਰੂਰ ਹਾਂ ਪਰ ਤੇਰਾ, ਸੰਸਾਰ ਦਾ ਨਹੀਂ। ਆਪ ਸਾਰੇ ਅੱਖਰੀ ਅਰਥ ਸਰਵਨ ਕਰੋ।

ਰਾਗੁ ਧਨਾਸਿਰੀ ਮਹਲਾ ੩ ਘਰੁ ੪॥
ੴ ਸਤਿਗੁਰ ਪ੍ਰਸਾਦਿ॥

ਪਹਿਲਾਂ ਮੰਗਲਾ ਚਰਨ ਹੈ। ਉਹ ਇਕ ਹੈ। ਉਸ ਤੋਂ ਉੱਤਪਤੀ, ਪਾਲਣਾ, ਨਾਸ਼ ਹੋ ਰਿਹਾ ਹੈ ਅਤੇ ਸਤਿ ਸਰੂਪ ਹੈ। ਉਸ ਤੋਂ ਹੀ ਸਾਰਾ ਗਿਆਨ ਆਉਂਦਾ ਹੈ। ਉਹ ਬਖ਼ਸ਼ਿੰਦ ਹੈ, ਪ੍ਰਸਾਦਿ ਹੈ, ਦਿਆਲੂ ਹੈ, ਕਰੁਣਾਕਰ ਹੈ।

*ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥*

ਹੇ ਪ੍ਰਭੂ ! ਭਿਖਾਰੀ ਜ਼ਰੂਰ ਹਾਂ, ਕਿਸੇ ਹੋਰ ਦੇ ਨਹੀਂ, ਤੇਰੇ। ਤੇਰੇ ਤੋਂ ਕੀ ਚਾਹੀਦਾ ਹੈ? ਦਰਅਸਲ ਦੇਣ ਲਈ ਕੇਵਲ ਤੇਰੇ ਕੋਲ ਹੀ ਹੈ, ਬਾਕੀ ਕਿਸੇ ਕੋਲ ਨਹੀਂ। ਇਸ ਲਈ ਗੁਰਮਤਿ ਦੀ ਦ੍ਰਿਸ਼ਟੀ ਵਿਚ ਕੋਈ ਦਾਤਾ ਵੀ ਨਹੀਂ ਹੈ।

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*

(ਅੰਗ ੨੫੭)

ਉਸ ਨਾਮ ਦੀ ਦਾਤ ਨੂੰ ਕੇਵਲ ਤੂੰ ਹੀ ਦੇ ਸਕਦਾ ਹੈਂ। ਮੰਗਤੇ ਜ਼ਰੂਰ ਹਾਂ ਪਰ ਤੇਰੇ ਹਾਂ। ਤੂੰ ਨਿੱਜੀ ਤੌਰ 'ਤੇ ਸਭ ਦਾ ਮਾਲਕ ਹੈਂ।

*ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ॥*

ਹੇ ਪ੍ਰਭੂ ! ਦਇਆ ਕਰ, ਰਹਿਮਤ ਕਰ, ਇਸ ਮੰਗਤੇ ਦੀ ਝੋਲੀ ਵਿਚ ਆਪਣਾ ਨਾਮ ਬਖ਼ਸ਼। ਇਹ ਮੰਗਤਾ ਕੇਵਲ ਤੇਰਾ ਨਾਮ ਮੰਗਦਾ ਹੈ। ਇਹ ਭਿਖਾਰੀ ਕੇਵਲ ਤੇਰਾ ਨਾਮ ਮੰਗਦਾ ਹੈ। ਧਨ ਦਾ ਮੰਗਤਾ, ਮੰਗਤਾ ਜੰਮਿਆ ਹੈ, ਮੰਗਤਾ ਜੀਵਿਆ ਹੈ ਤੇ ਮੰਗਤਾ ਹੀ ਮਰ ਗਿਆ ਹੈ। ਕਿਉਂਕਿ ਲੋਭ ਕਦੀ ਸ਼ਾਂਤ ਨਹੀਂ ਹੁੰਦਾ। ਨਾਮ ਦਾ ਮੰਗਤਾ, ਜੇਕਰ ਨਹੀਂ ਵੀ ਮਿਲਿਆ, ਇਹ ਮੰਗਤਾ ਵੀ ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦਾ ਹੈ।

*ਜਿਸਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*

(ਜਪੁ ਜੀ ਸਾਹਿਬ)

ਨਾਮ ਦੇ ਮੰਗਣ ਦੇ ਵਿਚ ਇੰਨਾ ਰੱਸ ਹੋਵੇ ਅਤੇ ਜੇ ਮਿਲ ਜਾਏ ਤਾਂ ਫਿਰ ਕਿੰਨਾ ਰੱਸ ਹੋਵੇਗਾ। ਨਾਮ ਦੇ ਮੰਗਣ ਵਿਚ ਜੇ ਇੰਨੀ ਪਵਿੱਤਰਤਾ ਹੋਵੇ ਤਾਂ ਜਦੋਂ ਮਿਲ ਜਾਏ ਤਾਂ ਫਿਰ

ਕਿੰਨੀ ਪਵਿੱਤਰਤਾ ਹੋਵੇਗੀ। ਨਾਮ ਦੇ ਮੰਗਣ ਵਿਚ ਮਨੁੱਖ ਇੰਨਾ ਸ਼ਕਤੀਸ਼ਾਲੀ ਹੋ ਜਾਏ, ਜਿਸਨੂੰ ਅਸੀਂ ਮੰਗਣਾ ਕਹਿੰਦੇ ਹਾਂ। ਕਈ ਮੈਨੂੰ ਕਹਿੰਦੇ ਹਨ ਨਾਮ ਦਾਨ ਦਿਉ। ਮੈਂ ਕਿਹਾ ਕੁਝ ਨਹੀਂ ਸੁਣਿਆ ਤੁਸੀਂ ਕਥਾ ਵਿਚ। ਇਹ ਨਿਜਪਤਿ ਦਾਤਾ ਕੇਵਲ ਪ੍ਰਮਾਤਮਾ ਹੈ। ਉਸ ਦੇ ਭਿਖਾਰੀ ਬਣੋ। ਜਿਸ ਦਿਨ ਪ੍ਰਮਾਤਮਾ ਦੇ ਭਿਖਾਰੀ ਬਣ ਗਏ, ਉਸ ਦਿਨ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਬਣ ਜਾਉਗੇ। ਸੰਸਾਰ ਦੇ ਭਿਖਾਰੀ ਬਣੇ ਮਰਦੇ ਦਮ ਤੱਕ ਭਿਖਾਰੀ ਰਹੋਗੇ। ਸਾਹਿਬ ਕਹਿੰਦੇ ਹਨ ਕਿ ਇਸ ਮੰਗਤੇ ਨੂੰ ਤੂੰ ਆਪਣਾ ਨਾਮ ਦੇ। ਬਾਰ-ਬਾਰ ਗੁਰਬਾਣੀ ਸਾਨੂੰ ਮੰਗਣ ਦੀ ਜਾਚ ਸਿਖਾਉਂਦੀ ਹੈ। ਪਰ ਮੈਂ ਅਰਜ਼ ਕਰਾਂ, ਇਹ ਮੰਗਣਾ ਇਕ ਅਵਸਥਾ ਹੈ। ਇਹ ਕਲਾ ਨਹੀਂ ਜਿਹੜੀ ਕਿਸੇ ਨੂੰ ਕੋਈ ਸਿਖਾ ਦੇਵੇ ਕਿ ਨਾਮ ਮੰਗੋ, ਜਿਵੇਂ ਲੋਕੀ ਮੰਗਦੇ ਹਨ। ਨਹੀਂ, ਇਹ ਇਕ ਅਵਸਥਾ ਹੈ। ਪੈਦਾ ਹੋਵੇਗੀ, ਕਦੋਂ ? ਜਦੋਂ ਮਨ ਵਿਚ ਸੰਸਾਰ ਦੀ ਲੋੜ ਸ਼ਾਂਤ ਹੋ ਜਾਏਗੀ, ਲੋਭ ਸ਼ਾਂਤ ਹੋ ਜਾਏਗਾ, ਪ੍ਰਭੂ ਦੇ ਨਾਮ ਦੀ ਭੁੱਖ ਪੈਦਾ ਹੋ ਜਾਏਗੀ। ਤਨ ਦੀ ਭੁੱਖ ਸਦਾ ਭਿਖਾਰੀ ਬਣਾਈ ਰਖੇਗੀ, ਨਾਮ ਦੀ ਭੁੱਖ ਸਦਾ ਬਾਦਸ਼ਾਹਾਂ ਦਾ ਬਾਦਸ਼ਾਹ ਬਣਾ ਦਿੰਦੀ ਹੈ। ਉਸ ਭੁੱਖ ਕਰਕੇ ਵੀ ਕਈ ਸੰਤਾਪ ਮਿੱਟ ਜਾਂਦੇ ਹਨ, ਚਿੰਤਾਵਾਂ ਮਿੱਟ ਜਾਂਦੀਆਂ ਹਨ।

*ਸਾਚੇ ਨਾਮ ਕੀ ਲਾਗੈ ਭੂਖ॥*
*ਉਤੁ ਭੂਖੈ ਖਾਇ ਚਲੀਅਹਿ ਦੂਖ॥*

(ਜਪੁ ਜੀ ਸਾਹਿਬ)

ਜਿਸ ਦਿਨ ਸੱਚੇ ਨਾਮ ਦੀ ਭੁੱਖ ਪੈਦਾ ਹੋ ਗਈ, ਇਹ ਭੋਜਨ ਹਰ ਜਗ੍ਹਾ ਪਿਆ ਹੈ, ਰਸਨਾ ਵਾਹਿਗੁਰੂ ਵਾਹਿਗੁਰ ਜੱਪਣ ਲੱਗ ਪੈਂਦੀ ਹੈ। ਪਿਆਸ ਨਹੀਂ ਲੱਗੀ ਤੇ ਇਕ ਮਨੁੱਖ ਕਰ ਰਿਹਾ ਹੈ ਹਾਏ ਪਾਣੀ, ਹਾਏ ਪਾਣੀ, ਇਸ ਦਾ ਮੰਗਣਾ ਵੀ ਮੰਗਣਾ ਨਹੀਂ ਹੈ। ਇਕ ਦੂਜਾ ਹੈ ਬੜਾ ਪਿਆਸਾ ਹੈ, ਰੋਮ ਰੋਮ ਤਿਹਾਇਆ ਹੈ ਅਤੇ ਤੜਪ ਰਿਹਾ ਹੈ- ਹਾਏ ਪਾਣੀ, ਹਾਏ ਪਾਣੀ, ਹਾਏ ਪਾਣੀ। ਕਹਿੰਦੇ ਤਾਂ ਦੋਵੇਂ ਇਕੋ ਜਿਹੇ ਪਏ ਹਨ, ਪਰ ਜ਼ਮੀਨ ਆਸਮਾਨ ਦਾ ਅੰਤਰ ਹੈ। ਲੋਭੀ ਵੀ ਵਾਹਿਗੁਰੂ ਵਾਹਿਗੁਰੂ ਕਰ ਰਿਹਾ ਹੈ, ਪਰ ਜਿਸਦੇ ਅੰਦਰ ਨਾਮ ਦੀ ਭੁੱਖ ਪੈਦਾ ਹੋ ਗਈ ਹੈ, ਬੈਰਾਗੀ ਵੀ ਵਾਹਿਗੁਰੂ ਵਾਹਿਗੁਰੂ ਕਰ ਰਿਹਾ ਹੈ। ਯਕੀਨ ਜਾਣੋ, ਜ਼ਮੀਨ ਆਸਮਾਨ ਦਾ ਅੰਤਰ ਹੈ। ਇਕ ਜੋ ਹਾਏ ਪਾਣੀ, ਹਾਏ ਪਾਣੀ ਕਰ ਰਿਹਾ ਹੈ, ਪਾਣੀ ਇਸਦੀ ਲੋੜ ਨਹੀਂ ਹੈ, ਕਿਉਂਕਿ ਪਿਆਸ ਹੀ ਨਹੀਂ। ਇਕ ਜੋ ਵਾਹਿਗੁਰੂ ਵਾਹਿਗੁਰੂ ਕਰ ਰਿਹਾ ਹੈ, ਵਾਹਿਗੁਰੂ ਉਸ ਦਾ ਜੀਵਨ ਹੈ, ਉਸਦੀ ਜ਼ਿੰਦਗੀ ਹੈ, ਉਸਦੇ ਪ੍ਰਾਣ ਹਨ।

*ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ॥*

ਮੈਂ ਸੱਦਕੇ ਜਾਂਦਾ ਹਾ, ਬਲਿਹਾਰੇ ਜਾਂਦਾ ਹਾਂ ਤੇਰੇ ਇਸ ਨਾਮ ਤੋਂ, ਜਿਸਦੇ ਵਿਚ ਇੰਨਾ ਰੱਸ ਹੈ, ਇੰਨਾ ਖੇੜਾ ਹੈ।

*ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ॥ ੧॥ ਰਹਾਉ॥*

ਤੂੰ ਕਰਤਾ ਵੀ ਹੈਂ, ਕਾਰਨ ਵੀ ਹੈਂ। ਹੋਰ ਕੋਈ ਦੂਜਾ ਨਹੀਂ। ਇਸ ਸਮੇਂ ਮੈਂ ਤੇਰਾ ਹੀ ਭਿਖਾਰੀ ਹਾਂ, ਹੋਰ ਕਿਸੇ ਦਾ ਨਹੀਂ। ਮੈਂ ਤੇਰੇ ਕੋਲੋਂ ਹੀ ਮੰਗਦਾ ਹਾਂ, ਹੋਰ ਕਿਸੇ ਕੋਲੋਂ ਨਹੀਂ।

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*

ਹੇ ਪ੍ਰਭੂ ! ਬਹੁਤ ਜਨਮਾਂ ਦੇ ਫੇਰੇ ਪਏ ਹਨ। ਇਹ ਜਨਮ ਕਈ ਵਾਰੀ ਹੋ ਚੁੱਕਿਆ ਹੈ। ਐਤਕੀਂ ਕ੍ਰਿਪਾ ਕਰ। ਕਬੀਰ ਵੀ ਇਸ ਤਰ੍ਹਾਂ ਦੀ ਫਰਿਆਦ ਕਰਦੇ ਹਨ-

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥*

(ਅੰਗ ੧੧੦੪)

ਬਹੁਤ ਜਨਮਾਂ ਦੇ ਵਿਛੁੜੇ ਹੋਏ ਹਾਂ, ਐਤਕੀਂ ਤੂੰ ਰਹਿਮਤ ਕਰ।

*ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ॥ ੨॥*

ਦਇਆ ਦੇ ਘਰ ਵਿਚ ਆ, ਅਜਿਹੀ ਬਖ਼ਸ਼ਿਸ਼ ਕਰ ਆਪਣਾ ਦੀਦਾਰ ਦੇ, ਆਪਣੀ ਝਲਕ ਦੇ, ਆਪਣੇ ਵਿਚ ਲੀਨ ਕਰ।

*ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ॥*

ਗੁਰੂ ਦੀ ਕ੍ਰਿਪਾ ਦੁਆਰਾ ਜਾਣ ਲਿਆ, ਸਮਝ ਲਿਆ, ਸਾਰੇ ਭਰਮ ਦੇ ਪਰਦੇ ਹੱਟ ਗਏ। ਜੋ ਸਮਝਦੇ ਸੀ, ਨਿਕੰਮਾ ਭੈਅ ਜੋੜਿਆ ਹੋਇਆ ਸੀ ਮਨ ਨੇ, ਤਨ ਦੇ ਨਾਲ ਜੁੜ ਕੇ, ਇਹ ਸਾਰੇ ਪਰਦੇ ਟੁੱਟ ਗਏ।

*ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ॥੩॥੧॥੯॥*

ਸਤਿਗੁਰ ਦੇ ਸ਼ਬਦ ਦੇ ਵਿਚ ਜਿਵੇਂ ਮਨ ਮੰਨ ਗਿਆ, ਪ੍ਰਭੂ ਦੇ ਨਾਮ ਵਿਚ ਲਿਵ ਜੁੜ ਗਈ, ਸੁਰਤ ਜੁੜ ਗਈ, ਨਾਮ ਦੀ ਪ੍ਰਾਪਤੀ ਹੋ ਗਈ। ਸਤਿਗੁਰ ਰਹਿਮਤ ਕਰਨ। ਭੁੱਲਾਂ-ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਗੁਰ ਕੇ ਚਰਨ ਜੀਅ ਕਾ ਨਿਸਤਾਰਾ

ਧਨਾਸਰੀ ਮਹਲਾ ੫ ॥

*ਗੁਰ ਕੇ ਚਰਨ ਜੀਅ ਕਾ ਨਿਸਤਾਰਾ॥*
*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥ ੧॥ ਰਹਾਉ॥*
*ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ॥*
*ਦਾਸੀਂ ਹਰਿ ਕਾ ਨਾਮੁ ਧਿਆਇਆ॥ ੧॥*
*ਬੰਧਨ ਕਾਟਨਹਾਰੁ ਸੁਆਮੀ॥*
*ਜਨ ਨਾਨਕੁ ਸਿਮਰੈ ਅੰਤਰਜਾਮੀ॥ ੨॥ ੩॥ ੫੭॥*

(ਅੰਗ ੬੮੪)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਰੂਪ ਸਾਧਸੰਗਿਤ ਜੀਉ ! ਇਹ ਮਹਾਨ ਵਾਕ ਧੰਨ ਗੁਰੂ ਅਰਜਨ ਦੇਵ ਜੀ ਦਾ ਹੈ। ਬੜੇ ਕ੍ਰਾਂਤੀਕਾਰੀ ਬਚਨ ਹਨ ਇਸਦੇ ਵਿਚ। ਨਾਮ ਦੀ ਮਹਿਮਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਜਨਮਾਂ ਜਨਮਾਤਰਾਂ ਦੇ ਦੁੱਖ, ਪਾਪ, ਜੀਵਨ ਭਰ ਦੀਆਂ ਸਮੱਸਿਆਵਾਂ, ਉਹਨਾਂ ਦਾ ਅੰਤ ਇਕ ਛਿਨ ਦੇ ਵਿਚ ਹੋ ਸਕਦਾ ਹੈ। ਪ੍ਰਮਾਤਮਾ ਪਰਮ ਸ਼ਕਤੀ ਹੈ ਤੇ ਜੇ ਉਸਦਾ ਨਾਮ ਇਕ ਸੈਕਿੰਡ ਵਿਚ ਸਾਰੇ ਦੁੱਖਾਂ ਨੂੰ ਨਾਸ਼ ਨਹੀਂ ਕਰ ਸਕਦੀ ਤਾਂ ਦੁੱਖ ਪ੍ਰਬਲ ਹਨ ਤੇ ਪ੍ਰਮਾਤਮਾ ਕਮਜ਼ੋਰ ਹੈ। ਫਿਰ ਉਸ ਦਾ ਇਕ ਵਾਰੀ ਆਖਿਆ ਹੋਇਆ ਨਾਮ ਜੇਕਰ ਸਾਰੇ ਪਾਪਾਂ ਨੂੰ ਨਹੀਂ ਮਿਟਾ ਸਕਦਾ ਤਾਂ ਪਾਪ ਬਲਵਾਨ ਹਨ ਇਸਦੇ ਸਾਹਮਣੇ, ਫਿਰ ਪ੍ਰਮਾਤਮਾ ਕਮਜ਼ੋਰ ਹੈ। ਇਕ ਸੈਕਿੰਡ ਵਿਚ ਉਸਦਾ ਨਾਮ ਸਾਰੇ ਪਾਪਾਂ ਨੂੰ ਮਿਟਾ ਸਕਦਾ ਹੈ। ਮੈਂ ਇਸ ਪੰਕਤੀ ਨੂੰ ਆਧਾਰ ਬਣਾਇਆ ਹੈ-

*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥*

ਚੰਗੇ ਤੋਂ ਚੰਗੇ ਗਿਆਨੀ ਦਾ ਭਰੋਸਾ ਤਾਂ ਨਹੀਂ ਬੱਝੇਗਾ ਕਿ ਮੇਰੀਆਂ ਜੀਵਨ ਭਰ ਦੀਆਂ ਸਮੱਸਿਆਵਾਂ ਇਕ ਛਿਨ ਵਿਚ ਅਲੋਪ ਹੋ ਜਾਣਗੀਆਂ। ਮੇਰੇ ਸਾਰੇ ਪਾਪ ਇਕ ਛਿਨ ਵਿਚ ਧੁੱਲ ਸਕਦੇ ਹਨ। ਮੇਰੇ ਸਾਰੇ ਦੁੱਖ ਇਕ ਸੈਕਿੰਡ ਵਿਚ ਮਿੱਟ ਸਕਦੇ ਹਨ। ਇਸ ਤ੍ਰਰਾਂ ਦੇ ਜਿਹੜੇ ਬੋਲ ਹੁੰਦੇ ਹਨ, ਇਹ ਅਨੁਭਵੀ ਗਿਆਨ ਹੁੰਦਾ ਹੈ। ਉਹਨਾਂ ਨੇ ਦੇਖਿਆ ਇਹ ਅਨੁਭਵੀ ਗਿਆਨ ਅਨੁਭਵ-ਹੀਣ ਮਨੁੱਖਾਂ ਦੇ ਹੱਥ ਜਦੋਂ ਆਉਂਦਾ ਹੈ, ਫਿਰ ਇਹ ਕਰਮ ਕਾਂਡ ਬਣ ਜਾਂਦਾ ਹੈ। ਇਹ ਜੀਵਨ ਭਰ ਚੱਲਦੇ ਹਨ।

ਦੁੱਖ ਮਿੱਟਦਾ ਹੈ, ਪਰ ਇਹ ਜੀਵਨ ਭਰ ਕਹਿੰਦੇ ਰਹਿੰਦੇ ਹਨ ਕਿ ਪਾਪ ਮਿੱਟਦੇ ਨਹੀਂ। ਅੰਜਾਮ ਕੀ ਹੁੰਦਾ ਹੈ ? ਮਰਨ ਤੋਂ ਪਹਿਲਾਂ ਪ੍ਰਭੂ 'ਤੇ ਭਰੋਸਾ ਹੀ ਟੁੱਟ ਜਾਂਦਾ ਹੈ। ਇਹ ਇਕ ਯਥਾਰਥ ਵੀਚਾਰ ਮੈਂ ਤੁਹਾਡੇ ਸਾਰਿਆਂ ਦੇ ਰੱਖ ਰਿਹਾ ਹਾਂ। ਜਿਨ੍ਹਾਂ ਨੇ ਆਖਿਆ ਕਿ ਇਕ ਛਿਨ ਵਿਚ ਸਾਰੇ ਪਾਪ ਮਿੱਟ ਸਕਦੇ ਹਨ, ਇਹ ਉਹਨਾਂ ਦਾ ਅਨੁਭਵ ਹੈ। ਜਿਨ੍ਹਾਂ ਨੇ ਆਖਿਆ ਇਕ ਛਿਨ ਵਿਚ ਜੀਵਨ ਦਾ ਹੱਲ ਹੋ ਸਕਦਾ ਹੈ, ਇਹ ਉਹਨਾਂ ਦਾ ਅਨੁਭਵ ਹੈ। ਇਹ ਅਨੁਭਵ ਜਦੋਂ ਉਹਨਾਂ ਹੱਥਾਂ ਵਿਚ ਆ ਜਾਂਦਾ ਹੈ ਜਿਨ੍ਹਾਂ ਕੋਲ ਅਨੁਭਵ ਨਹੀਂ, ਫਿਰ ਉਹ ਕਰਮ-ਕਾਂਡ ਬਣ ਜਾਂਦਾ ਹੈ। ਤਕਰੀਬਨ-ਤਕਰੀਬਨ ਸਾਰੇ ਪੈਗ਼ੰਬਰਾਂ ਦੇ ਅਨੁਭਵ, ਅਵਤਾਰਾਂ ਦੇ ਅਨੁਭਵ, ਗੁਰੂ ਦੇ ਅਨੁਭਵੀ ਬੋਲ ਮਨੁੱਖਾਂ ਤੱਕ ਪਹੁੰਚਦਿਆਂ-ਪਹੁੰਚਦਿਆਂ ਕਰਮ-ਕਾਂਡ ਬਣ ਜਾਂਦੇ ਹਨ। ਜਦੋਂ ਮੈਨੂੰ ਕੋਈ ਬੜੇ ਮਾਨ ਨਾਲ ਕਹਿੰਦਾ ਹੈ ਕਿ ਗਿਆਨੀ ਜੀ, ਅੱਜ ਮੈਂ ਚਾਰ ਸੁਖਮਨੀ ਸਾਹਿਬ ਜੀ ਦੇ ਪਾਠ ਕੀਤੇ ਤਾਂ ਮੈਨੂੰ ਕਹਿਣਾ ਪੈਂਦਾ ਹੈ ਕਿ ਚਿਹਰੇ ਉਤੇ ਤਾਂ ਇਕ ਪੰਗਤੀ ਦੀ ਵੀ ਛਾਪ ਨਹੀਂ ਮਿਲਦੀ ਪਈ। ਚਿੰਤਾ, ਫਿਕਰ, ਤਣਾਉ ਹੈ, ਸਮੱਸਿਆਵਾਂ ਮੌਜੂਦ ਹਨ, ਜਦੋਂ ਕਿ-

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*

(ਅੰਗ ੨੬੨)

ਜਿਨ੍ਹਾਂ ਨੇ ਇਸ ਤਰ੍ਹਾਂ ਆਖਿਆ ਹੁੰਦਾ ਹੈ, ਉਨ੍ਹਾਂ ਦਾ ਇਹ ਅਨੁਭਵ ਹੁੰਦਾ ਹੈ। ਉਹ ਕੋਈ ਕਰੋੜਾਂ ਵਿਚੋਂ ਇਕ ਅੱਧ ਹੁੰਦਾ ਹੈ। ਬਾਕੀ ਸਾਰਾ ਜਗਤ ਕਰਮ ਕਾਂਡੀ ਹੁੰਦਾ ਹੈ। ਕੋਈ ਭਰੋਸਾ ਨਹੀਂ ਬੱਝਦਾ।

ਕਹਿੰਦੇ ਹਨ ਉੱਪਰ ਕੁਝ ਦੇਖਣਾ ਹੋਵੇ ਤਾਂ ਨਿਗਾਹਾਂ ਉੱਪਰ ਉੱਠ ਜਾਂਦੀਆਂ ਹਨ। ਕਿਸੀ ਉੱਚੀ ਮੀਨਾਰ ਨੂੰ ਦੇਖ ਕੇ, ਕਿਸੇ ਆਕਾਸ਼ ਦੀ ਅਜੀਬੋ-ਗ਼ਰੀਬ ਘਟਨਾ ਕੋਈ ਘਟੇ, ਨਜ਼ਰਾਂ ਉੱਪਰ ਉੱਠ ਜਾਂਦੀਆਂ ਹਨ। ਉੱਪਰ ਦੇਖਣ ਨੂੰ ਕੁਝ ਹੋਵੇ ਨਾ ਸਾਰੇ ਮੁਲਕ ਵਿਚ ਤੇ ਥੱਲੇ ਬੜੀ ਰੌਣਕ ਹੋਵੇ, ਉੱਪਰ ਕੁਝ ਹੋਵੇ ਤਾਂ ਨਜ਼ਰਾਂ ਉੱਪਰ ਉੱਠਦੀਆਂ ਹਨ। ਥੱਲੇ ਕੁਝ ਹੋਵੇ ਤਾਂ ਨਜ਼ਰਾਂ ਥੱਲੇ ਹੋ ਜਾਂਦੀਆਂ ਹਨ। ਨਜ਼ਰਾਂ ਨੂੰ ਥੱਲੇ ਕਰੀਏ। ਬੜੇ ਚੋਟੀ ਦੇ ਧਨਵਾਨ ਹਨ, ਬੜੇ-ਬੜੇ ਕਾਰੋਬਾਰੀ ਹਨ, ਬੜੇ-ਬੜੇ ਸ਼ਕਤੀਸ਼ਾਲੀ ਮਨੁੱਖ ਹਨ, ਰਾਜਨੀਤਕ ਹਨ ਅਤੇ ਬੜੇ-ਬੜੇ ਗਿਆਨੀ ਹਨ, ਥੱਲੇ ਦੇਖਣ ਨੂੰ ਬਹੁਤ ਕੁਝ ਹੈ। ਥੱਲੇ ਦੇਖਦਿਆਂ-ਦੇਖਦਿਆਂ ਮਨ ਇੰਨਾ ਪ੍ਰਭਾਵਿਤ ਹੋ ਜਾਂਦਾ ਹੈ ਕਿ ਫਿਰ ਨੀਵਾਣ ਦੀ ਤਰਫ਼ ਚੱਲ ਪੈਂਦਾ ਹੈ। ਕਾਰੋਬਾਰੀ ਲੋਕਾਂ ਦੀ ਨਕਲ ਚੱਲਦੀ ਹੈ, ਧਨਾਢ ਲੋਕਾਂ ਦੀ ਨਕਲ ਚੱਲਦੀ ਹੈ, ਰਾਜਨੀਤਕ ਲੋਕਾਂ ਦੇ ਪਿੱਛੇ ਲੋਕੀਂ ਪ੍ਰਕਰਮਾ ਕਰਦੇ ਹਨ। ਇਹ ਇਕ ਸਚਾਈ ਹੈ। ਕਿਉਂ ? ਥੱਲੇ ਦੇਖਣ ਨੂੰ ਬਹੁਤ ਕੁਝ ਹੈ। ਕਿਤੇ ਫ਼ਿਲਮ ਸਟਾਰ ਵੀ ਆ ਜਾਏ, ਸਾਰਾ ਸ਼ਹਿਰ ਇਕੱਠਾ ਹੋ ਜਾਂਦਾ ਹੈ। ਥੱਲੇ ਦੇਖਣ ਨੂੰ ਬਹੁਤ ਕੁਝ ਹੈ। ਥੱਲੇ ਦੇਖਦਿਆਂ-ਦੇਖਦਿਆਂ ਮਨੁੱਖ ਇੰਨਾ ਪ੍ਰਭਾਵਿਤ ਹੋ ਜਾਂਦਾ ਹੈ, ਖ਼ੁਦ ਨੀਵਾਣ ਦੀ ਤਰਫ਼ ਚੱਲਣ ਲੱਗ ਪੈਂਦਾ ਹੈ। ਇਕ ਫ਼ਿਲਮ ਸਟਾਰ ਦੇ ਪਿੱਛੇ ਭੱਜਣ ਦਾ

ਮਤਲਬ ਹੈ ਕਿ ਮੈਂ ਵੀ ਫਿਲਮ ਸਟਾਰ ਬਣਨਾ ਚਾਹੁੰਦਾ ਹਾਂ। ਇਕ ਰਾਜਨੀਤਕ ਦੇ ਪਿੱਛੇ ਦੌੜਨ ਦਾ ਮਤਲਬ ਹੈ ਕਿ ਮੈਂ ਵੀ ਰਾਜਨੀਤਕ ਬਣਨਾ ਚਾਹੁੰਦਾ ਹਾਂ। ਇਕ ਬਹੁਤੇ ਵੱਡੇ ਕਾਰੋਬਾਰੀ ਪਿੱਛੇ ਭੱਜਣ ਦਾ ਮਤਲਬ ਹੈ ਕਿ ਮੈਂ ਵੀ ਬਹੁਤ ਵੱਡਾ ਕਾਰੋਬਾਰੀ ਬਣਨਾ ਚਾਹੁੰਦਾ ਹਾਂ। ਹਰ ਸ਼ਹਿਰ ਵਿਚ ਚੋਟੀ ਦੇ ਧਨਾਢ ਹਨ, ਕਲਾਕਾਰ ਹਨ, ਇੰਜੀਨੀਅਰ ਹਨ, ਡਾਕਟਰ ਹਨ, ਕਾਰੋਬਾਰੀ ਹਨ। ਕੋਈ ਬ੍ਰਹਮ ਗਿਆਨੀ ਨਹੀਂ। ਤੁਸੀਂ ਸਾਰੇ ਸਿਆਣੇ ਹੋ, ਜਿਸਦੀ ਹੋਂਦ ਨਿਗਾਹਾਂ ਨੂੰ ਉੱਪਰ ਕਰ ਦੇਵੇ, ਉਹੀ ਬ੍ਰਹਮ ਗਿਆਨੀ ਹੈ, ਦੂਜਾ ਨਹੀਂ ਹੈ। ਜਿਸਦਾ ਹੋਣਾ ਹੀ ਮਜ਼ਬੂਰ ਕਰ ਦੇਵੇ ਕੁਝ ਉੱਪਰ ਦੇਖਣਾ ਹੈ, ਨਿਗਾਹਾਂ ਨੂੰ ਉੱਪਰ ਕਰਨਾ ਹੈ, ਜਿਵੇਂ ਉੱਚੀ ਮੀਨਾਰ ਨੂੰ ਦੇਖ ਕੇ ਨਜ਼ਰਾਂ ਉੱਪਰ ਉੱਠ ਜਾਂਦੀਆਂ ਹਨ। ਆਕਾਸ਼ ਵਿਚ ਇਕ ਵਿਸ਼ੇਸ਼ ਘਟਨਾ ਘਟਦੀ ਹੈ ਜੋ ਰੋਜ਼ ਨਹੀਂ ਘਟਦੀ। ਸੂਰਜ ਗ੍ਰਹਿਣ, ਚੰਦਰ ਗ੍ਰਹਿਣ, ਬੜੇ-ਬੜੇ ਸਾਇੰਟਿਸਟ ਵੀ ਇਕ ਟਿੱਕ ਲਾ ਕੇ ਦੇਖਦੇ ਹਨ। ਦੁਨੀਆਂ ਦੇਖਦੀ ਹੈ, ਕਿਉਂਕਿ ਇਹ ਘਟਨਾ ਕਦੀ-ਕਦੀ ਘਟਦੀ ਹੈ। ਉੱਪਰ ਕੁਝ ਦੇਖਣ ਨੂੰ ਹੋਵੇ, ਉਹ ਘਟਨਾ ਹੀ ਨਜ਼ਰਾਂ ਨੂੰ ਉੱਚਾ ਕਰਨ ਲਈ ਮਜਬੂਰ ਕਰ ਦਿੰਦੀ ਹੈ। ਕੋਈ ਉੱਚੀ ਮੀਨਾਰ ਹੋਵੇ, ਆਪੇ ਨਜ਼ਰਾਂ ਉੱਪਰ ਹੋ ਜਾਂਦੀਆਂ ਹਨ। ਕੋਈ ਬ੍ਰਹਮ ਗਿਆਨੀ ਹੋਵੇ ਸਹੀ, ਉਸਦੇ ਕੋਲ ਹੋਣਾ ਹੀ ਮਜਬੂਰ ਕਰ ਦਿੰਦਾ ਹੈ ਉੱਪਰ ਦੇਖਣ ਨੂੰ। ਮੇਰੇ ਦੇਖੇ ਇਹੀ ਕਸੱਵਟੀ ਹੈ ਕਿਸੇ ਬ੍ਰਹਮ ਗਿਆਨੀ, ਸੰਤ ਨੂੰ ਸਮਝਣ ਦੀ।

ਕਈ ਵਾਰੀ ਜਿਨ੍ਹਾਂ ਨੂੰ ਅਸੀਂ ਬ੍ਰਹਮ ਗਿਆਨੀ ਕਹਿੰਦੇ ਹਾਂ, ਉਹ ਬ੍ਰਹਮ ਗਿਆਨੀ ਹੁੰਦੇ ਨਹੀਂ। ਕਈ ਥਾਵਾਂ 'ਤੇ ਮੈਨੂੰ ਜਾਣਾ ਪਿਆ। ਉਹ ਮੈਨੂੰ ਦਿਖਾਉਣ ਲੱਗੇ ਕਿ ਅਸੀਂ ਪੈਟਰੋਲ ਪੰਪ ਆਪਣੇ ਡੇਰੇ ਵਿਚ ਹੀ ਬਣਾ ਲਿਆ ਹੈ। ਕੀ ਰੋਜ਼-ਰੋਜ਼ ਬਾਹਰ ਜਾਣਾ ਹੈ। ਸਾਡੀਆਂ 50 ਗੱਡੀਆਂ ਹਨ। ਫਿਰ ਦਿਖਾਉਣ ਲੱਗ ਪਏ ਇਹ ਫਲਾਣੇ ਮੁਲਕ ਦੀ ਗੱਡੀ ਹੈ, ਇਹ ਫਲਾਣੇ ਮੁਲਕ ਦੀ, ਇਹ ਫਲਾਣੇ ਮੁਲਕ ਦੀ। ਇੰਨੇ ਕਮਰੇ ਅਸੀਂ ਏਅਰ ਕੰਡੀਸ਼ਨ ਬਣਾਏ ਹਨ। ਆਏ ਗਏ ਦੀ ਸਹੂਲੀਅਤ ਕੀਤੀ ਹੈ। ਜਦੋਂ ਹੋਰ ਮੈਨੂੰ ਦਿਖਾਉਣ ਲੱਗੇ ਤਾਂ ਮੈਂ ਕਿ ਕਿ ਸੰਸਾਰ ਦਾ ਭਰਮਨ ਕਰਦਿਆਂ ਇਹ ਮੈਂ ਦੇਖਦਾ ਹੀ ਰਹਿੰਦਾ ਹਾਂ। ਕੁਝ ਅਜਿਹਾ ਦਿਖਾਉ ਜਿਸ ਨਾਲ ਮੇਰੀਆਂ ਨਜ਼ਰਾਂ ਉੱਪਰ ਉੱਠ ਜਾਣ। ਇਸ਼ਾਰਾ ਹੀ ਸੀ, ਪਰ ਉਹ ਨਹੀਂ ਸਮਝੇ ਅਤੇ ਮੇਰੇ ਆਖੇ ਨੂੰ ਉਹ ਬੁਰਾ ਮਨਾ ਗਏ। ਆਲੇ-ਦੁਆਲੇ ਕਹਿੰਦੇ ਰਹੇ ਇਹ ਤਾਂ ਨਾਸਤਿਕ ਜਿਹਾ ਬੰਦਾ ਹੈ। ਮੈਂ ਕਿਹਾ ਕਿ ਇਹ ਚੀਜਾਂ ਤਾਂ ਮੈਂ ਦੇਖਦਾ ਹੀ ਰਹਿੰਦਾ ਹਾਂ, ਉਹ ਬਾਅਦ ਵਿਚ ਪਸਚਾਤਾਪ ਕਰਨ ਲੱਗੇ ਕਿ ਇਸ ਨੂੰ ਕਥਾ ਵਿਚ ਬੁਲਾ ਕੇ ਐਵੇਂ ਗ਼ਲਤੀ ਕਰ ਲਈ। ਇਹ ਤਾਂ ਤਾਰਕਿਕ ਬੰਦਾ ਹੈ, ਨਾਸਤਿਕ ਬੰਦਾ ਹੈ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਬ੍ਰਹਮ ਗਿਆਨੀ ਦੀ ਕਸੱਵਟੀ ਸੰਤ ਦੀ ਕਸੱਵਟੀ ਹੈ, ਜਿਨ੍ਹਾਂ ਨੂੰ ਦੇਖਦੇ ਨਜ਼ਰਾਂ ਉੱਪਰ ਉੱਠ ਜਾਣ, ਪਰ ਆਪਣੇ ਆਪ ਉੱਠਣ। ਬਹੁਤ ਲੰਮੇ ਸਮੇਂ ਤੋਂ ਮਨੁੱਖ ਥੱਲੇ ਦੇਖ ਰਿਹਾ ਹੈ ਅਤੇ ਦੇਖਣ ਦੀ ਆਦਤ ਵੀ ਬਣ ਗਈ ਹੈ। ਦੇਖਣ ਨੇ ਪ੍ਰਭਾਵਿਤ ਵੀ ਕਰ ਦਿੱਤਾ ਹੈ। ਦੇਖਣ ਨੇ ਇਹ ਅੰਦਰੋਂ ਯਕੀਨ ਵੀ ਹੱਟਾ ਦਿੱਤਾ ਕਿ ਉੱਪਰ ਵੀ ਕੁਝ ਹੈ। ਹੁਣ ਕਬੀਰ ਵਰਗੇ ਸੰਤ ਰੋਜ਼ ਤਾਂ ਆਉਂਦੇ ਨਹੀਂ। ਫ਼ਰੀਦ ਵਰਗਾ

ਨਮਾਜ਼ੀ ਰੋਜ਼ ਤਾਂ ਆਉਂਦਾ ਨਹੀਂ। ਜੈ ਦੇਵ ਵਰਗਾ ਗੋਬਿੰਦ ਦੇ ਗੀਤ ਲਿਖਣ ਵਾਲਾ ਅਜਿਹਾ ਰੋਜ਼-ਰੋਜ਼ ਤਾਂ ਹੁੰਦਾ ਨਹੀਂ। ਇਕਬਾਲ ਵੀ ਕਹਿੰਦੇ ਹਨ-

*ਹਜ਼ਾਰੋਂ ਸਾਲ ਨਰਗਿਜ਼ ਅਪਨੀ ਬੇਨੂਰੀ ਪੇ ਰੋਤੀ ਹੈ।*
*ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।*

ਇਕ ਨਿਯਮ ਪ੍ਰਭੂ ਨੇ ਬਣਾਇਆ ਹੈ। ਇਹ ਅੱਖਾਂ ਜਦੋਂ ਕਿਸੇ ਦੇ ਪੈਰ ਨੂੰ ਦੇਖਣ, ਫਿਰ ਉਸ ਦਾ ਸਿਰ ਨਹੀਂ ਦਿਖਾਈ ਦਿੰਦਾ। ਜੇ ਪੂਰੀ ਦ੍ਰਿਸ਼ਟੀ ਸਿਰ ਦੇ ਉੱਤੇ ਹੈ, ਫਿਰ ਪੈਰ ਨਹੀਂ ਦਿਖਾਈ ਦੇਣਗੇ। ਸੁਰਤ ਉੱਚੀ ਹੋ ਜਾਏ, ਪ੍ਰਮਾਤਮਾ ਤਾਂ ਦਿਖਾਈ ਦਿੰਦਾ ਹੈ, ਪਦਾਰਥ ਨਹੀਂ ਦਿਖਾਈ ਦਿੰਦੇ। ਜਿਨ੍ਹਾਂ ਨੇ ਇਹ ਆਖਿਆ-

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

ਪ੍ਰਮਾਤਮਾ ਹੀ ਪ੍ਰਮਾਤਮਾ ਹੈ, ਪਦਾਰਥ ਨਹੀਂ ਹੈ। ਉਹ ਅਜਿਹਾ ਨਹੀਂ ਕਹਿ ਰਹੇ ਕਿ ਨਿਰੰਕਾਰ ਹੀ ਨਿਰੰਕਾਰ ਹੈ, ਪਰਿਵਾਰ ਨਹੀਂ ਹੈ, ਸੰਸਾਰ ਨਹੀਂ ਹੈ, ਅਜਿਹਾ ਨਹੀਂ ਹੈ। ਦਰਅਸਲ ਉਹਨਾਂ ਦੀ ਦ੍ਰਿਸ਼ਟੀ ਸਿਰ 'ਤੇ ਟਿੱਕ ਗਈ ਹੈ। ਸਿਰ ਹੀ ਸਿਰ ਦਿਖਾਈ ਦਿੰਦਾ ਹੈ। ਨਿਰੰਕਾਰ ਮੁਖੜਾ ਆਕਾਰ ਤੋਂ ਰਹਿਤ, ਇਹ ਸਾਕਾਰ ਸੰਸਾਰ। ਇੰਝ ਕਹਿ ਲਉ ਪ੍ਰਭੂ ਦੇ ਚਰਨ ਹਨ। ਜੇ ਉਹ ਕਹਿੰਦੇ ਹਨ, ਸੰਸਾਰ ਨਹੀਂ ਹੈ ਨਿਰੰਕਾਰ ਹੈ, ਸ਼ੰਕਰਾਚਾਰੀਆ ਅਜਿਹਾ ਕਹਿੰਦੇ ਸਨ। ਕਿਸੇ ਤਾਰਕਿਕ ਨੇ ਸ਼ੰਕਰਾਚਾਰੀਆ ਦੇ ਚੇਲੇ ਨੂੰ ਇਕ ਗਾਲ੍ਹ ਵੀ ਕੱਢ ਦਿੱਤੀ ਅਤੇ ਖਿੱਚ ਕੇ ਇਕ ਥੱਪੜ ਵੀ ਮਾਰ ਦਿੱਤਾ। ਰੌਲਾ ਖੜਾ ਹੋ ਗਿਆ ਕਿ ਸ਼ੰਕਰਾਚਾਰੀਆ ਦੇ ਚੇਲੇ ਨੂੰ ਗਾਲ੍ਹ ਕੱਢ ਦਿੱਤੀ ਹੈ, ਥੱਪੜ ਮਾਰਿਆ ਹੈ। ਸਾਰਿਆਂ ਨੇ ਕਿਹਾ ਇਹ ਤੂੰ ਕੀ ਕੀਤਾ ਹੈ ? ਉਹ ਕਹਿੰਦਾ ਹੈ ਕਿ ਸੰਸਾਰ ਤਾਂ ਹੈ ਨਹੀਂ, ਮੈਂ ਕਾਹਦਾ ਥੱਪੜ ਮਾਰਨਾ ਹੈ। ਸੰਸਾਰ ਤਾਂ ਹੈ ਨਹੀਂ, ਸਰੀਰ ਤਾਂ ਹੈ ਨਹੀਂ, ਆਤਮਾ ਹੀ ਆਤਮਾ ਹੈ, ਪ੍ਰਮਾਤਮਾ ਹੀ ਪ੍ਰਮਾਤਮਾ ਹੈ, ਫਿਰ ਮੈਂ ਕਿਹੜੀ ਗੱਲ ਦਾ ਥੱਪੜ ਮਾਰਿਆ ? ਜੋ ਹੈ ਨਹੀਂ ਉਸਨੂੰ ਥੱਪੜ ਮਾਰਿਆ ਮੈਂ ? ਫਿਰ ਦੁੱਖ ਕਿਹੜੀ ਗੱਲ ਦਾ ਹੈ ? ਅਸਲ ਵਿਚ ਗੱਲ ਇੰਨੀ ਹੈ। ਸ਼ੰਕਰਾਚਾਰੀਆ ਦੀਆਂ ਨਿਗਾਹਾਂ ਉੱਪਰ ਉੱਠ ਗਈਆਂ। ਉਹਨਾਂ ਨੇ ਕਹਿ ਦਿੱਤਾ ਬ੍ਰਹਮ ਹੀ ਬ੍ਰਹਮ ਹੈ, ਮਾਇਆ ਨਹੀਂ ਹੈ। ਨਿਰੰਕਾਰ ਹੀ ਨਿਰੰਕਾਰ ਹੈ, ਸੰਸਾਰ ਨਹੀਂ ਹੈ। ਇਸਦਾ ਮਤਲਬ ਇਹ ਨਹੀਂ ਕਿ ਸੰਸਾਰ ਨਹੀਂ ਹੈ। ਮੁਖੜਾ ਹੀ ਮੁਖੜਾ ਹੈ, ਪੈਰ ਨਹੀਂ ਹੈ। ਅਜਿਹਾ ਕਹਿਣਾ ਇਸ ਗੱਲ ਦਾ ਸਬੂਤ ਮੁਹੱਈਆ ਹੋ ਰਿਹਾ ਹੈ ਕਿ ਨਜ਼ਰਾਂ ਮੁਖੜੇ 'ਤੇ ਟਿੱਕੀਆਂ ਹੋਈਆਂ ਹਨ, ਪੈਰ 'ਤੇ ਨਹੀਂ।

ਹੋਏ ਹਨ ਨਾਸਤਿਕ ਕਾਰਲ ਮਾਰਕਸ। ਕਹਿੰਦੇ ਹਨ ਕਿ ਪਦਾਰਥ ਹੀ ਪਦਾਰਥ ਹਨ, ਪ੍ਰਮਾਤਮਾ ਨਹੀਂ ਹੈ। ਸੰਸਾਰ ਹੀ ਸੰਸਾਰ ਹੈ, ਨਿਰੰਕਾਰ ਨਹੀਂ ਹੈ। ਗ਼ਲਤ ਬਿਆਨੀ ਕਰਦੇ ਹਨ, ਜਿਹੜੇ ਕਹਿੰਦੇ ਹਨ ਨਿਰੰਕਾਰ ਹੀ ਨਿਰੰਕਾਰ ਹੈ। ਹੁਣ ਮੈਂ ਅਰਜ਼ ਕਰਾਂ, ਦੋਵੇਂ ਹੀ ਸੱਚ ਕਹਿੰਦੇ ਹਨ। ਕਾਰਲ ਮਾਰਕਸ ਨੂੰ ਝੂਠਾ ਸਾਬਤ ਕਰਨ ਲਈ ਬੜਿਆਂ ਨੇ ਲਿਖਿਆ ਹੈ,

ਬੜਿਆਂ ਨੇ ਬੋਲਿਆ ਹੈ। ਮੈਂ ਪਹਿਲੀ ਵਾਰੀ ਕਿਤੇ ਸਰਬ ਧਰਮ ਸੰਮੇਲਨ ਵਿਚ ਕਹਿ ਬੈਠਾ ਕਿ ਸੰਤ ਆਪਣੀ ਜਗ੍ਹਾ 'ਤੇ ਸੱਚ ਹਨ, ਨਾਸਤਿਕ ਆਪਣੀ ਜਗ੍ਹਾ 'ਤੇ ਸੱਚ ਹਨ। ਕਈ ਬੜੇ ਔਖੇ ਹੋਏ। ਜਿਹੜੇ ਸਾਧੂ ਬੋਲਣ ਲਈ ਆਏ ਸਨ, ਬੜੇ ਔਖੇ ਹੋਏ। ਸ੍ਰੋਤਿਆਂ ਵਿਚ ਹਿੰਦੂ ਵੀਰਾਂ ਦੀ ਗਿਣਤੀ ਜ਼ਿਆਦਾ ਸੀ। ਸਿੰਘ ਵੀ ਬੈਠੇ ਸਨ। ਉਹ ਸਿੰਘ ਵੀ ਔਖੇ ਹੋਏ। ਉਹਨਾਂ ਦੀ ਔਖਿਆਈ ਨੂੰ ਦੇਖ ਕੇ ਫਿਰ ਮੈਂ ਆਪਣਾ ਰਸਤਾ ਬਦਲਿਆ। ਮੈਂ ਕਿਹਾ, ਦ੍ਰਿਸ਼ਟੀ ਪੈਰਾਂ 'ਤੇ ਟਿੱਕ ਜਾਏ ਲੰਮੇ ਸਮੇਂ ਤੱਕ ਤੇ ਪੈਰਾਂ ਨੂੰ ਦੇਖਦਿਆਂ-ਦੇਖਦਿਆਂ ਮਨ ਪ੍ਰਭਾਵਿਤ ਹੋ ਜਾਏ ਤੇ ਫਿਰ ਜੇ ਉਹ ਕਹਿ ਦੇਵੇ ਕਿ ਸਿਰ ਨਹੀਂ ਹੈ ਤਾਂ ਠੀਕ ਹੈ। ਉਸਦੀ ਦ੍ਰਿਸ਼ਟੀ ਦੇ ਦੇਖਣ ਦੇ ਹਿਸਾਬ ਨਾਲ ਠੀਕ ਹੈ। ਜੋ ਆਪਣੀਆਂ ਨਜ਼ਰਾਂ ਮੁਖੜੇ 'ਤੇ ਟਿਕਾ ਬੈਠਾ ਹੈ ਅਤੇ ਕਾਫ਼ੀ ਲੰਮੇ ਸਮੇਂ ਤੱਕ ਟਿਕਾਈ ਬੈਠਾ ਹੈ ਤੇ ਜੇ ਉਹ ਐਲਾਨੀਆ ਕਹਿ ਦੇਵੇ ਕਿ ਮੁਖੜਾ ਹੀ ਮੁਖੜਾ ਹੈ, ਪੈਰ ਤਾਂ ਨਹੀਂ ਹਨ। ਬ੍ਰਹਮ ਹੀ ਬ੍ਰਹਮ ਹੈ, ਸੰਸਾਰ ਨਹੀਂ ਹੈ। ਪ੍ਰਮਾਤਮਾ ਹੀ ਪ੍ਰਮਾਤਮਾ ਹੈ, ਪਦਾਰਥ ਨਹੀਂ ਹੈ ਤੇ ਜੇ ਇਸਨੂੰ ਕਹਿ ਦੇਈਏ ਪਦਾਰਥ ਨਹੀਂ ਹੈ ਤਾਂ ਫਿਰ ਰੋਟੀ ਨਾ ਖਾ, ਪਾਣੀ ਨਾ ਪੀ, ਕਿਉਂਕਿ ਪਦਾਰਥ ਹਨ। ਰਹਿਣ ਲਈ ਝੁੱਗੀ-ਕੁੱਲੀ ਨਾ ਬਣਾ। ਮਸਤਕ ਵੀ ਹਨ, ਪੈਰ ਵੀ ਹਨ। ਪ੍ਰਮਾਤਮਾ ਵੀ ਹੈ, ਪਦਾਰਥ ਵੀ ਹੈ। ਜੋ ਆਕਾਰ ਰੂਪ ਵਿਚ ਪਦਾਰਥ ਹੈ, ਉਹੀ ਨਿਰਾਕਾਰ ਰੂਪ ਵਿਚ ਪ੍ਰਮਾਤਮਾ ਹੈ ਅਤੇ ਜੋ ਨਿਰਾਕਾਰ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸਾਕਾਰ ਰੂਪ ਵਿਚ ਪਦਾਰਥ ਹੈ। ਇਹ ਦ੍ਰਿਸ਼ਟੀ ਦੀ ਗੱਲ ਹੈ। ਦ੍ਰਿਸ਼ਟੀ ਵਿਚ ਇਹ ਕਮਜ਼ੋਰੀ ਪ੍ਰਕਿਰਤੀ ਨੇ ਰੱਖੀ ਹੈ। ਕਿਸੇ ਵਿਅਕਤੀ ਦੇ ਰਾਹੀਂ ਕਦੀ-ਕਦੀ ਇਹ ਉੱਪਰ ਮਸਤਕ 'ਤੇ ਝਲਕਦਾ ਹੈ।

*ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥*

(ਅੰਗ ੧੦੯੬)

ਉਸਨੂੰ ਦੇਖਦੇ ਨਜ਼ਰਾਂ ਉੱਪਰ ਉੱਠ ਜਾਂਦੀਆਂ ਹਨ ਤਾਂ ਹੀ ਅਰਦਾਸ ਵਿਚ ਇਹ ਸ਼ਬਦ ਸ਼ਾਮਲ ਕੀਤੇ ਹੋਏ ਹਨ- ਸੋਈ ਸੰਤ ਗੁਰਮੁਖ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚੇਤੇ ਆਵੇ। ਜਿਸਨੂੰ ਦੇਖੀਏ ਤਾਂ ਨਜ਼ਰਾਂ ਉੱਪਰ ਉੱਠ ਜਾਣ।

ਪਾਂਡਵਾਂ ਨੇ ਮਹਿਲ ਬਣਾਇਆ ਸੀ, ਪਰ ਧਰਤੀ ਉੱਤੇ ਫ਼ਰਸ਼ ਇਸ ਤਰ੍ਹਾਂ ਦੇ ਲਾਏ ਜਿਹੜਾ ਫ਼ਰਸ਼ ਸੀ, ਜੋ ਟਾਈਲਾਂ ਲੱਗੀਆਂ, ਜਿਸ ਢੰਗ ਦੀ ਬਣਾਵਟ ਬਣਾਈ ਜ਼ਮੀਨ ਦੀ, ਉਹ ਸਰੋਵਰ ਲੱਗਦੀ ਸੀ। ਜਿਥੇ ਸਰੋਵਰ ਸੀ, ਉਹ ਜ਼ਮੀਨ ਲੱਗਦੀ ਸੀ। ਉਸ ਉੱਪਰ ਅਜਿਹੀ ਚਿੱਤਰਕਾਰੀ ਕਰ ਦਿੱਤੀ ਦਰੋਪਤੀ ਨੇ। ਸਰੋਵਰ ਲੱਗਦਾ ਸੀ ਫ਼ਰਸ ਅਤੇ ਜੋ ਵਾਸਤਿਵ ਫ਼ਰਸ ਸੀ ਉਹ ਸਰੋਵਰ ਲੱਗਦਾ ਸੀ। ਜਿਹੜਾ ਫ਼ਰਸ਼ ਲੱਗਾ ਸੀ ਸਰੋਵਰ, ਦੁਰਯੋਧਨ ਨੇ ਉਥੋਂ ਪਹਿਲਾਂ ਲੰਘਣਾ ਸੀ। ਸਾਰਿਆਂ ਨੂੰ ਬੁਲਾਇਆ ਗਿਆ। ਮਹਿਲ ਦਾ ਉਦਘਾਟਨ ਸੀ। ਅੱਗੇ ਜਿਹੜਾ ਸਰੋਵਰ ਲੱਗਦਾ ਸੀ ਬਗ਼ੀਚਾ, ਉਹ ਬਾਅਦ ਵਿਚ ਸੀ। ਪਹਿਲਾਂ ਜਦੋਂ ਦੁਰਯੋਧਨ ਲੰਘਣ ਲੱਗਾ ਤਾਂ ਉਸਨੇ ਆਪਣੇ ਕੱਪੜੇ ਸਮੇਟ ਲਏ ਕਿ ਪਾਣੀ ਹੈ, ਪਰ ਪਾਣੀ ਤਾਂ ਹੈ ਨਹੀਂ ਸੀ। ਨਿਸ਼ਚਿੰਤ ਹੋ ਕੇ ਚੱਲਣ ਲੱਗ ਪਿਆ। ਸੋਚਦਾ ਹੈ ਕਿ ਇਹ

ਪਾਣੀ ਨਹੀਂ ਹੈ, ਐਵੇਂ ਬਣਾਵਟ ਹੈ। ਫਿਰ ਇਹ ਦੂਰ ਤੱਕ ਬਣਾਵਟ ਹੈ। ਅੱਗੇ ਪਾਣੀ ਸੀ, ਪਾਣੀ ਉੱਤੇ ਰੰਗ ਖਿਲੇਰੇ ਹੋਏ ਸਨ, ਉਸੇ ਨਿਸ਼ਚਿੰਤ ਚਾਲ ਨਾਲ ਚੱਲਦਾ ਗਿਆ ਤੇ ਪਾਣੀ ਵਿਚ ਡਿੱਗ ਪਿਆ। ਤੈਰਨਾ ਜਾਣਦਾ ਸੀ, ਨਿਕਲ ਤਾਂ ਆਇਆ, ਪਰ ਉਹ ਜਿਹੜੇ ਰੰਗ ਖਿਲੇਰੇ ਸਨ, ਉਹ ਜਿਹੜੀ ਖ਼ੂਬਸੂਰਤੀ ਬਣਾਈ ਹੋਈ ਸੀ ਦਰੋਪਤੀ ਨੇ ਉਹ ਸਾਰੀ ਖ਼ਤਮ ਹੋ ਗਈ। ਇਸਦੇ ਨਾਲ ਦਰੋਪਤੀ ਨੂੰ ਬੜੀ ਚੋਟ ਲੱਗੀ ਕਿ ਇੰਨੇ ਦਿਨਾਂ ਦੀ ਮੇਰੀ ਮਿਹਨਤ ਤੇ ਅੱਜ ਮਹਿਲ ਦਾ ਉਦਘਾਟਨ ਹੈ, ਮਹਿਮਾਨਾਂ ਨੇ ਆਉਣਾ ਹੈ, ਲੋਕਾਂ ਨੇ ਆਉਣਾ ਹੈ, ਇੰਨੀ ਖ਼ੂਬਸੂਰਤੀ ਨੂੰ ਬਦਸੂਰਤੀ ਵਿਚ ਬਦਲ ਕੇ ਰੱਖ ਦਿੱਤਾ ਇਸਨੇ। ਉਹ ਵੀ ਆਪਣੇ ਵੇਗ ਨੂੰ ਸੰਭਾਲ ਨਾ ਸਕੀ। ਕੌੜੇ ਬਚਨਾਂ ਰਾਹੀਂ ਉਹ ਵੇਗ ਨਿਕਲਿਆ- ਅੰਨ੍ਹੇ ਦਾ ਪੁੱਤਰ ਅੰਨ੍ਹਾ ਹੈ। ਦੁਰਯੋਧਨ ਦਾ ਪਿਤਾ ਧਰਿਤਰਾਸ਼ਟਰ ਅੰਨ੍ਹਾ ਸੀ। ਇੰਨਾ ਕੌੜਾ ਬਚਨ ਇਕ ਸੁਸ਼ੀਲ, ਪੜ੍ਹੀ-ਲਿਖੀ ਅਤੇ ਸਤੀ ਸਵੀਤਰੀ ਨੂੰ ਸ਼ੋਭਦਾ ਨਹੀਂ ਸੀ, ਪਰ ਕਹਿ ਗਈ ਵੇਗ ਵਿਚ। ਭੁੱਲਾਂ ਤਾਂ ਹਰੇਕ ਕੋਲੋਂ ਹੁੰਦੀਆਂ ਹਨ, ਹੋ ਗਈ ਗ਼ਲਤੀ। ਦੁਰਯੋਧਨ ਨੂੰ ਇਹ ਬੋਲ ਚੋਟ ਕਰ ਗਏ। ਕਹਿਣ ਲੱਗਾ, ਫਿਰ ਦੇਖ ਲਈਂ ਅੰਨ੍ਹੇ ਦਾ ਪੁੱਤਰ ਅੰਨ੍ਹਾ ਕੀ ਕਰੇਗਾ ? ਹੁਣ ਮੈਂ ਤੈਨੂੰ ਦੱਸਾਂਗਾ ਅੰਨ੍ਹੇ ਦਾ ਪੁੱਤਰ ਅੰਨ੍ਹਾ ਕੀ ਕਰੇਗਾ ? ਇਸ ਬੋਲ ਕਰਕੇ ਮਹਾਂਭਾਰਤ ਦਾ ਯੁੱਧ ਹੋਇਆ। ਕਹਿੰਦੇ ਹਨ, ਬੜਾ ਭਾਰੀ ਖ਼ੂਨ-ਖ਼ਰਾਬਾ ਹੋਇਆ। ਉਸ ਸਮੇਂ ਦੇ ਚੋਟੀ ਦੇ ਸਾਇੰਟਿਸਟ, ਇੰਜੀਨੀਅਰ ਸਭ ਮਾਰੇ ਗਏ। ਉਸ ਸਮੇਂ ਦੇ ਚੋਟੀ ਦੇ ਗਿਆਨੀ, ਵਿਗਿਆਨੀ ਸਾਰੇ ਮਾਰੇ ਗਏ। ਕਾਰਨ ਲੜਾਈ ਦਾ ਇਕ ਇਸਤਰੀ ਸੀ। ਰਾਮਾਇਣ ਦੀ ਲੜਾਈ ਦਾ ਕਾਰਨ ਦੋ ਇਸਤਰੀਆਂ ਸਨ।

ਅੱਗੇ ਲਾਲਾ ਦੌਲਤ ਰਾਏ ਕਹਿੰਦਾ ਹੈ ਕਿ ਹੁਣ ਮੈਂ ਦੇਖਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਨੇ ਤਲਵਾਰ ਉਠਾਈ ਹੈ। ਮੈਂ ਦੇਖਦਾ ਹਾਂ ਕਿ ਬੰਦੂਕ ਵੀ ਚੁੱਕ ਲਈ ਹੈ। ਮੈਂ ਦੇਖਦਾ ਹਾਂ ਇਤਿਹਾਸ ਦੇ ਪੰਨਿ੍ਆਂ 'ਤੇ ਧਨੁਸ਼ ਵੀ ਕੋਲ ਹੈ। ਇਹ ਇੰਨੇ ਯੁੱਧ ਲੜੇ, ਇੰਨੀਆਂ ਜੰਗਾਂ ਕੀਤੀਆਂ, ਕਾਰਨ ਕੋਈ ਇਸਤਰੀ ਸੀ ? ਕਹਿੰਦਾ ਨਹੀਂ। ਚਾਣਕ ਰਿਸ਼ੀ ਲਿਖਦੇ ਹਨ ਲੜਾਈ ਦੇ ਤਿੰਨ ਕਾਰਨ ਹੁੰਦੇ ਹਨ, ਜਿਸਨੂੰ ਉਰਦੂ ਰੂਪ ਇੰਝ ਦਿੱਤਾ ਗਿਆ ਹੈ- ਜ਼ਰ, ਜ਼ਮੀਨ ਤੇ ਜ਼ੋਰੂ। ਜ਼ਰ ਸੋਨੇ ਨੂੰ ਕਹਿੰਦੇ ਹਨ। ਲੜਾਈ ਝਗੜਾ ਧਨ ਖ਼ਾਤਰ ਹੋਵੇਗਾ ਜਾਂ ਜ਼ਮੀਨ ਦੀ ਖ਼ਾਤਰ ਹੋਵੇਗਾ ਜਾਂ ਫਿਰ ਕਿਸੇ ਇਸਤਰੀ ਦੇ ਕਾਰਨ ਹੋਵੇਗਾ। ਜਿਸ ਘਰ ਵਿਚ ਬਹੁਤ ਕਲੇਸ਼ ਹੋਵੇ, ਗੁਸਤਾਖ਼ੀ ਮਾਫ਼ 90% ਸਮਝ ਲੈਣਾ ਕਿ ਇਸਤਰੀ ਹੀ ਕਾਰਨ ਹੋਵੇਗਾ। ਫਿਰ ਕਹਿੰਦਾ ਜਦੋਂ ਮੈਂ ਦੁਆਪਰ ਵਿਚ ਦੇਖਦਾ ਹਾਂ ਤਾਂ ਦੋਨੋਂ ਪਾਸੇ ਰਾਜੇ ਪਏ ਲੜਦੇ ਹਨ। ਰਾਮਾਇਣ ਵਿਚ ਮੈਂ ਦੇਖਦਾ ਹਾਂ, ਦੋਨੋਂ ਪਾਸੇ ਰਾਜੇ ਲੜਦੇ ਹਨ। ਜਦੋਂ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਲੜਾਈ ਦੇਖਦਾ ਹਾਂ, ਤਾਂ ਇਕ ਪਾਸੇ ਵਕਤ ਦੀ ਸ਼ਕਤੀਸ਼ਾਲੀ ਹਕੂਮਤ ਹੈ ਅਤੇ ਇਕ ਪਾਸੇ ਕੇਵਲ ਇਕ ਫ਼ਕੀਰ ਹੈ। ਅਜਿਹਾ ਫ਼ਕੀਰ ਜੋ ਬਹੁਤ ਵੱਡਾ ਜਾਗੀਰਦਾਰ ਨਹੀਂ ਹੈ, ਜਿਸਦੇ ਕੋਲ ਬਹੁਤ ਵੱਡੀ ਸੈਨਾ ਨਹੀਂ ਹੈ, ਜਿਸਦੇ ਕੋਲ ਲੰਮੇ ਚੌੜੇ ਸ਼ਸਤਰ ਨਹੀਂ ਹਨ। ਲਾਲਾ ਦੌਲਤ ਰਾਏ ਕਹਿੰਦੇ ਹਨ ਕਿ ਦੋਵੇਂ ਪਾਸੇ ਰਾਜੇ ਨਹੀਂ ਹਨ। ਇਕ ਪਾਸੇ ਵਕਤ ਦੀ

ਸ਼ਕਤੀਸ਼ਾਲੀ ਹਕੂਮਤ ਹੈ, ਇਕ ਪਾਸੇ ਫ਼ਕੀਰ ਹੈ। ਇਸ ਫ਼ਕੀਰ ਦੇ ਸ਼ਸਤਰ ਉਠਾਉਣ ਦਾ ਕਾਰਨ ਇਸਤਰੀ ਨਹੀਂ ਹੈ, ਧਨ ਵੀ ਨਹੀਂ ਹੈ ਤੇ ਜ਼ਮੀਨ ਵੀ ਨਹੀਂ ਹੈ। ਇਸ ਨੇ ਤਲਵਾਰ ਉਠਾਈ ਦੇਸ਼ ਦੀ ਰੱਖਿਆ ਦੀ ਖ਼ਾਤਰ, ਦੇਸ਼ ਦੇ ਧਰਮ ਦੀ ਖ਼ਾਤਰ, ਦੇਸ਼ ਦੇ ਮਜ਼ਲੂਮਾਂ ਦੀ ਰੱਖਿਆ ਦੀ ਖ਼ਾਤਰ ਤੇ ਸਭ ਕੁਝ ਆਪਣਾ ਕੁਰਬਾਨ ਕਰ ਦਿੱਤਾ।

ਦੇਸ਼ ਨੂੰ ਆਜ਼ਾਦ ਕਰਾਉਣ ਵਾਲਿਆਂ ਦਾ ਜਦੋਂ ਨਾਮ ਲੈਣਾ ਚਾਹੀਦਾ ਹੈ ਤਾਂ ਸਭ ਤੋਂ ਸਿਰਮੌਰ ਨਾਮ ਹੋਣਾ ਚਾਹੀਦਾ ਹੈ- ਧੰਨ ਗੁਰੂ ਗੋਬਿੰਦ ਸਿੰਘ ਜੀ ਦਾ। ਅਵਤਾਰਾਂ ਦੇ ਮੰਦਿਰ ਬਚ ਗਏ, ਰਾਮਾਇਣ ਦੀ ਕਥਾ ਬਚ ਗਈ। ਕੁਰਾਨ ਬਚ ਗਏ। ਦੇਸ਼ ਦੀ ਸੰਸਕ੍ਰਿਤੀ ਬਚ ਗਈ। ਕੇਵਲ ਗੁਰੂ ਗੋਬਿੰਦ ਸਿੰਘ ਜੀ ਤਲਵਾਰ ਦੇ ਸਦਕਾ। ਲਾਲਾ ਦੌਲਤ ਰਾਏ ਕਹਿੰਦੇ ਹਨ, ਇਸ ਕਰਕੇ ਮੈਂ ਕੁਰਬਾਨ ਹਾਂ ਧੰਨ ਗੁਰੂ ਗੋਬਿੰਦ ਸਿੰਘ ਤੋਂ। ਖ਼ੈਰ ! ਸੁਤੇ ਸਿਧ ਮੈਂ ਇਹ ਕਹਿ ਦਿੱਤਾ। ਜਿਹੜੇ ਕਹਿੰਦੇ ਸਭ ਬ੍ਰਹਮ ਹੀ ਬ੍ਰਹਮ ਹੈ, ਦ੍ਰਿਸ਼ਟੀ ਮੁਖੜੇ 'ਤੇ ਟਿੱਕ ਗਈ ਹੈ। ਪ੍ਰਮਾਤਮਾ ਹੀ ਪ੍ਰਮਾਤਮਾ ਦਿਖਾਈ ਦਿੰਦਾ ਹੈ, ਪਰ ਪਦਾਰਥ ਵੀ ਹਨ। ਇਹ ਤਨ ਪਦਾਰਥ ਤੋਂ ਬਿਨਾਂ ਜ਼ਿੰਦਾ ਰਹਿ ਨਹੀਂ ਸਕਦਾ। ਇਸ ਤਰ੍ਹਾਂ ਕਰਨਾ ਚਾਹੀਦਾ ਹੈ ਜੋ ਗੁਰਮਤਿ ਨੇ ਸਾਨੂੰ ਸਿਖਸ਼ਾ ਦਿਖਸ਼ਾ ਦਿੱਤੀ ਹੈ ਕਿ ਕਦੀ ਨਿਗਾਹਾਂ ਉੱਪਰ ਕਰ ਲੈ, ਕਦੀ ਥੱਲੇ ਕਰ ਲੈ। ਬਦਕਿਸਮਤੀ ਹੈ, ਜਿਨ੍ਹਾਂ ਨੇ ਥੱਲੇ ਹੀ ਕਰ ਲਈਆਂ ਹਨ। ਉਹ ਕਹਿੰਦੇ ਹਨ ਕਿ ਪਦਾਰਥ ਹਨ, ਪ੍ਰਮਾਤਮਾ ਨਹੀਂ ਹੈ। ਜਿਨ੍ਹਾਂ ਨੇ ਨਿਗਾਹਾਂ ਉੱਪਰ ਕਰ ਲਈਆਂ ਹਨ, ਉਹ ਕਹਿੰਦੇ ਹਨ ਨਿਰੰਕਾਰ ਹੈ, ਸੰਸਾਰ ਨਹੀਂ ਹੈ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਪ੍ਰਮਾਤਮਾ ਵੀ ਹੈ ਤੇ ਪ੍ਰਮਾਤਮਾ ਤੋਂ ਹੋਇਆ ਪਦਾਰਥ ਵੀ ਹੈ। ਆਤਮਾ ਵੀ ਹੈ, ਸਰੀਰ ਵੀ ਹੈ। ਨਿਰੰਕਾਰ ਵੀ ਹੈ, ਸੰਸਾਰ ਵੀ ਹੈ। ਉਹ ਨਿਰਗੁਨ ਵੀ ਹੈ, ਉਹ ਸਰਗੁਨ ਵੀ ਹੈ। ਪਦਾਰਥ ਦੀ ਖ਼ਾਤਰ ਪ੍ਰਮਾਤਮਾ ਨੂੰ ਨਹੀਂ ਛੱਡਣਾ, ਪ੍ਰਮਾਤਮਾ ਦੀ ਖ਼ਾਤਰ ਪਦਾਰਥਾਂ ਨੂੰ ਨਹੀਂ ਛੱਡਣਾ। ਕੁਝ ਅਜਿਹਾ ਤਬਕਾ ਹੈ ਜੋ ਪ੍ਰਮਾਤਮਾ ਦੀ ਖ਼ਾਤਰ ਪਦਾਰਥਾਂ ਨੂੰ ਛੱਡਦੇ ਹਨ, ਘਰ-ਬਾਹਰ ਛੱਡਦੇ ਹਨ, ਪਰਿਵਾਰ ਛੱਡਦੇ ਹਨ, ਧਨ-ਸੰਪਦਾ ਛੱਡਦੇ ਹਨ। ਕਿੰਨਾ ਵੀ ਛੱਡ ਦਿਉ ਤਨ ਦੀਆਂ ਲੋੜਾਂ ਦੀ ਪੂਰਤੀ ਤਾਂ ਕਰੋਗੇ।

*ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ॥*

(ਅੰਗ ੧੧੬੦)

ਜਿਸਦੇ ਕੋਲ ਪੇਟ ਹੈ ਤੇ ਪੇਟ ਵਿਚ ਭੁੱਖ ਹੈ, ਆਖੇ ਮੈਂ ਮਾਇਆ ਦਾ ਤਿਆਗੀ ਹਾਂ, ਕਬੀਰ ਕਹਿੰਦੇ ਹਨ ਝੂਠਾ ਹੈ। ਬੜਾ ਕੀਮਤੀ ਬੋਲ ਹੈ ਕਬੀਰ ਦਾ। ਆਖ਼ਰੀ ਸਮੇਂ ਤੱਕ ਕਿਰਤ ਕਰਦੇ ਰਹੇ। ਪ੍ਰਮਾਤਮਾ ਵੀ ਹੈ, ਪਦਾਰਥ ਵੀ ਹੈ। ਇਹਨਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਜਾਂਦਾ ਹੈ ਜੇ ਇਕ ਛਿਨ ਚਿੱਤ ਕਿਤੇ ਪ੍ਰਭੂ ਦੇ ਨਾਮ ਵਿਚ ਜੁੜ ਜਾਏ। ਇਸ ਪੂਰੇ ਸ਼ਬਦ ਵਿਚ ਮਹਾਰਾਜ ਨਾਮ ਦੀ ਮਹਿਮਾ ਗਾਇਨ ਕਰ ਰਹੇ ਹਨ, ਪਰ ਇਹ ਨਾਮ ਜਿਨ੍ਹਾਂ ਦੇ

ਅਨੁਭਵ ਵਿਚ ਆਇਆ ਹੈ ਕਿ ਇਕ ਵਾਰੀ ਦਾ ਆਖਿਆ ਹੋਇਆ ਸਾਰੇ ਪਾਪ ਧੋ ਦਿੰਦਾ ਹੈ, ਸਾਰੀਆਂ ਸਮੱਸਿਆਵਾਂ ਮਿਟਾ ਦਿੰਦਾ ਹੈ। ਇਹ ਜਦੋਂ ਕਰਮ-ਕਾਂਡੀਆਂ ਦੇ ਹੱਥ, ਅਨੁਭਵ-ਹੀਣ ਮਨੁੱਖਾਂ ਦੇ ਹੱਥ ਇਹ ਗੱਲ ਜਦੋਂ ਆ ਜਾਂਦੀ ਹੈ ਤਾਂ ਫੋਕਾ ਕਰਮ ਕਾਂਡ ਬਣ ਕੇ ਰਹਿ ਜਾਂਦੀ ਹੈ। ਮੈਨੂੰ ਕੋਈ ਪੁੱਛਣ ਲੱਗਾ, ਗੁਰੂ ਗ੍ਰੰਥ ਸਾਹਿਬ ਵਿਚ ਰਾਮ ਆਉਂਦਾ ਹੈ, ਰਹੀਮ ਆਉਂਦਾ ਹੈ, ਹਰੀ ਆਉਂਦਾ ਹੈ, ਬੜੇ ਨਾਮ ਕਿਉਂ ? ਇਹ ਬਹੁਤ ਸਾਰੇ ਨਾਮਾਂ ਕਰਕੇ ਪ੍ਰਭੂ ਜਾਣਿਆ ਗਿਆ ਹੈ। ਬਹੁਤ ਸਾਰੇ ਨਾਮ ਭਗਤ ਜੱਪਦੇ ਪਏ ਹਨ। ਗੁਰੂ ਨਾਨਕ ਸਾਹਿਬ ਜੀ ਦਾ ਫ਼ੈਸਲਾ-

*ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥*

(ਅੰਗ ੧੧੬੮)

ਹਰ ਨਾਮ ਦਾ ਜੱਪ, ਹਰ ਮੰਤਰ ਇਕ ਰਸਤਾ ਬਣਾਉਂਦਾ ਹੈ, ਮਨ ਦੀ ਹਾਲਤ ਬਣਾਉਂਦਾ ਹੈ। ਚੱਲਣ ਲਈ ਕੋਈ ਇਕ ਰਸਤਾ ਤਾਂ ਢੂੰਡਣਾ ਪਏਗਾ। ਮੰਜ਼ਿਲ ਹੈ ਦੱਸ ਮੀਲ। ਮੈਂ ਇਕ ਰਸਤੇ 'ਤੇ ਚੱਲਾਂ ਫ਼ਿਰ ਵਾਪਿਸ ਆ ਕੇ ਦੂਜਾ ਰਸਤਾ, ਫਿਰ ਤੀਜਾ ਰਸਤਾ, ਭਾਵੇਂ ਰਸਤੇ ਸਾਰੇ ਜਾਂਦੇ ਹਨ, ਪਰ ਪਹੁੰਚਣ ਲਈ ਕੋਈ ਇਕ ਰਸਤਾ ਲੱਭਣਾ ਪਵੇਗਾ। ਭਾਵੇਂ ਸਾਰੇ ਮੰਤਰ ਪ੍ਰਮਾਤਮਾ ਤੱਕ ਪਹੁੰਚਾ ਦਿੰਦੇ ਹਨ, ਪਰ ਪ੍ਰਮਾਤਮਾ ਤੱਕ ਪਹੁੰਚਣ ਲਈ ਕੋਈ ਇਕ ਮੰਤਰ ਚੁਣਨਾ ਪਵੇਗਾ। ਜੇਕਰ ਤੂੰ ਗੁਰੂ ਨਾਨਕ ਸਿੱਖ ਹੈਂ ਤੇ ਗੁਰੂ ਨਾਨਕ ਦੇ ਨਕਸ਼ੇ ਕਦਮ 'ਤੇ ਚੱਲਦਾ ਹੈਂ, ਫਿਰ ਸਤਿਗੁਰ ਨੇ ਸਾਨੂੰ ਵਾਹਿਗੁਰੂ ਮੰਤਰ ਦਿੱਦਾ ਹੈ। ਅਨੁਭਵੀ ਪੁਰਸ਼ ਦੱਸਦੇ ਹਨ ਕਿ ਇਹ ਨਾਭੀ 'ਤੇ ਬਹੁਤ ਜ਼ਿਆਦਾ ਚੋਟ ਕਰਦਾ ਹੈ। ਮਨ ਦੀ ਜਾਗ੍ਰਿਤੀ ਬਹੁਤ ਛੇਤੀ ਹੋ ਜਾਂਦੀ ਹੈ। ਹਰ ਮੰਤਰ ਇਕ ਰਸਤਾ ਹੈ। ਹੁਣ ਇਕ ਸੈਕਿੰਡ ਵਿਚ ਇਕ ਨਾਮ ਦਾ ਉਚਾਰਨ ਕਰਨਾ ਹੈ। ਇਕ ਦਮ ਇਕ ਸੈਕਿੰਡ ਹੈ।

*ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ॥*

(ਅੰਗ ੫੫੬)

ਇਕ ਦੱਮ ਇਕ ਸੈਕਿੰਡ ਹੈ। ਨਕਦ ਮਨੁੱਖ ਕੋਲ ਇਕ ਦੱਮ ਹੈ। ਇਕ ਦੱਮ ਵਿਚ ਇਕ ਨਾਮ ਪੂਰਾ ਹੋ ਜਾਂਦਾ ਹੈ। ਕੋਈ ਵੀ ਨਾਮ ਚਾਹੇ ਉਹ ਓਮ ਹੈ, ਰਾਮ ਹੈ, ਵਾਹਿਗੁਰੂ ਹੈ, ਅੱਲ੍ਹਾ ਹੂ ਹੈ, ਇਕ ਦੱਮ ਵਿਚ ਪੂਰਾ ਹੋ ਜਾਂਦਾ ਹੈ। ਇਕ ਵਾਰੀ ਵਾਹਿਗੁਰੂ ਆਖਦਿਆਂ ਹੀ ਜਨਮਾਂ-ਜਨਮਾਤਰਾਂ ਦੇ ਪਾਪ ਮਿੱਟ ਜਾਂਦੇ ਹਨ, ਪਰ ਸ਼ਰਤ ਹੈ ਉਸ ਵੇਲੇ ਸਾਰੀ ਚੇਤਨਾ, ਸਾਰਾ ਧਿਆਨ ਇਕ ਦੱਮ ਵਿਚ ਹੋਵੇ। ਉਸ ਇਕ ਦੱਮ ਵਿਚ ਧਿਆਨ ਕਿਵੇਂ ਹੋਵੇ ? ਬਾਰ-ਬਾਰ ਦਾਸ ਕਹਿੰਦਾ ਹੁੰਦਾ ਹੈ, ਉਸ ਇਕ ਦੱਮ ਵਿਚ ਜੋ ਵਾਹਿਗੁਰੂ ਆਖਿਆ ਹੈ, ਉਹ ਧਿਆਨ ਉਸਨੂੰ ਸੁਣ ਲਵੇ ਫਿਰ ਮਨ ਪੂਰਾ ਜਾਗ ਜਾਂਦਾ ਹੈ। ਜਾਗਿਆ ਹੋਇਆ ਮਨ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ। ਸੁੱਤਾ ਹੋਇਆ ਮਨ ਸ਼ੈਤਾਨ ਦਾ ਰੂਪ ਹੁੰਦਾ ਹੈ। ਜਿਵੇਂ ਹੀ ਇਹ ਜਾਗਦਾ ਹੈ, ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਜਾਂਦਾ ਹੈ। ਇਸ ਸ਼ਬਦ ਰਾਹੀਂ ਜੋ ਮੇਰੇ ਪਾਤਿਸ਼ਾਹ ਕਹਿ ਰਹੇ ਹਨ, ਆਪ ਸਰਵਨ ਕਰੋ।

*ਧਨਾਸਰੀ ਮਹਲਾ ੫ ॥ ਗੁਰ ਕੇ ਚਰਨ ਜੀਅ ਕਾ ਨਿਸਤਾਰਾ॥*

ਧਨਾਸਰੀ ਰਾਗ ਦੇ ਅੰਦਰ ਧੰਨ ਗੁਰੂ ਅਰਜਨ ਦੇਵ ਜੀ ਇਹ ਫ਼ੁਰਮਾਣ ਕਰ ਰਹੇ ਹਨ। ਜੀਵ ਨੂੰ ਇਕ ਸਾਰ ਕਰਨ ਦਾ ਵਸੀਲਾ ਹੈ ਗੁਰੂ ਦੇ ਚਰਨ। ਸਾਰਾ ਸਰੀਰ ਖੜਾ ਹੈ ਪੈਰਾਂ 'ਤੇ। ਪ੍ਰਮਾਤਮਾ ਦੀ ਸਾਰੀ ਹਸਤੀ ਖੜੀ ਹੈ ਗੁਣਾਂ 'ਤੇ। ਪੈਰ ਕੱਟ ਦਿਉ, ਸਰੀਰ ਚੱਲਣ ਯੋਗ ਨਹੀਂ ਰਹਿ ਜਾਂਦਾ। ਗੁਣ ਸਾਰੇ ਹਟਾ ਦਿਉ, ਪ੍ਰਮਾਤਮਾ ਦੀ ਹਸਤੀ ਕਾਇਮ ਨਹੀਂ ਹੁੰਦੀ। ਪ੍ਰਮਾਤਮਾ ਦਾ ਰੂਪ ਖੜਾ ਹੈ ਗੁਣਾਂ 'ਤੇ। ਦਇਆ ਹੈ, ਨਿਰਵੈਰ ਹੈ, ਨਿਰਭੈਰਤਾ ਹੈ, ਸੀਲ ਹੈ, ਸੰਜਮ ਹੈ, ਸਮਦ੍ਰਿਸ਼ਟੀ ਹੈ। ਚਰਨ ਪ੍ਰਮਾਤਮਾ ਦੇ ਗੁਣ ਹਨ। ਜਿਨ੍ਹਾਂ ਦਾ ਮਨ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਗਿਆ ਹੈ, ਇਹ ਮਹਾਂ-ਸਾਗਰ ਸੰਸਾਰ ਅਨੇਕਾਂ ਜਿਸ ਦੀਆਂ ਸਮੱਸਿਆਵਾਂ ਹਨ, ਇਕ ਛਿੱਨ ਵਿਚ ਮਨੁੱਖ ਪਾਰ ਹੋ ਜਾਂਦਾ ਹੈ। ਇਕ ਵਾਰੀ ਨਾਮ ਜੱਪਿਆਂ ਹੀ ਸਾਰੇ ਦੁੱਖਾਂ ਦਾ ਅੰਤ ਹੋ ਜਾਂਦਾ ਹੈ।

*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥ ੧ ॥ ਰਹਾਉ॥*

ਸਮੁੰਦ ਸਾਗਰ ਤੋਂ, ਸੰਸਾਰ ਸਾਗਰ ਤੋਂ ਪਾਰ ਕਰ ਦਿੱਤਾ ਇਕ ਸੈਕਿੰਡ ਵਿਚ।

*ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ॥*

ਕੋਈ ਤਾਂ ਬਸ ਕਰਮ-ਕਾਂਡ ਹੀ ਕਰੀ ਜਾ ਰਿਹਾ ਹੈ। ਮਹਾਰਾਜ ਕਹਿੰਦੇ ਹਨ, ਦੁੱਖ ਵੀ ਭੋਗਦੇ ਰਹਿੰਦੇ ਹਨ ਤੇ ਕਰਮ-ਕਾਂਡ ਦਾ ਬੋਝ ਵੀ ਚੁੱਕਦੇ ਰਹਿੰਦੇ ਹਨ।

*ਦਾਸੀਂ ਹਰਿ ਕਾ ਨਾਮੁ ਧਿਆਇਆ॥*

ਕਰਮ-ਕਾਂਡ ਵਿਚ ਜੋ ਰਹਿੰਦੇ ਹਨ, ਜਗ੍ਹਾ-ਜਗ੍ਹਾ 'ਤੇ ਤੀਰਥਾਂ ਦਾ ਇਸ਼ਨਾਨ ਕਰਦੇ ਹਨ। ਮਹਾਰਾਜ ਕਹਿੰਦੇ ਹਨ ਕਿ ਅਸੀਂ ਤਾਂ ਕੇਵਲ ਪ੍ਰਭੂ ਦਾ ਨਾਮ ਜੱਪਿਆ ਹੈ।

*ਬੰਧਨ ਕਾਟਨਹਾਰੁ ਸੁਆਮੀ॥*

ਉਹ ਜਿਹੜਾ ਮਾਲਕ ਪ੍ਰਮਾਤਮਾ ਹੈ ਸਾਰੇ ਦੁੱਖਾਂ ਦੇ ਬੰਧਨਾਂ ਦਾ, ਜਨਮ ਮਰਨ ਦੇ ਬੰਧਨਾਂ ਦਾ ਕੱਟਣ ਵਾਲਾ ਹੈ।

*ਜਨ ਨਾਨਕੁ ਸਿਮਰੈ ਅੰਤਰਜਾਮੀ॥*

ਜਿਸਦਾ ਸਿਮਰਨ ਜਿਸਦਾ ਨਾਮ ਸਾਰੇ ਬੰਧਨਾਂ ਨੂੰ ਕੱਟ ਦਿੰਦਾ ਹੈ, ਉਸ ਸੁਆਮੀ ਦੇ ਨਾਮ ਦਾ ਹੀ ਦਾਸ ਸਿਮਰਨ ਕਰਦਾ ਹੈ। ਪ੍ਰਭੂ ਬਖ਼ਸ਼ਿਸ਼ ਕਰਨ, ਇਸ ਤਰ੍ਹਾਂ ਦੀ ਸੂਝ ਸਮਝ ਸਾਨੂੰ ਵੀ ਪ੍ਰਦਾਨ ਕਰਨ। ਭੁੱਲਾਂ-ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਭ ਕੋ ਮੀਤ ਹਮ ਆਪਨ ਕੀਨਾ

**ਧਨਾਸਰੀ ਮਃ ੫॥**

*ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥*
*ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥ ੧॥*
*ਸਾਧਸੰਗਿ ਚਿੰਤ ਬਿਰਾਨੀ ਛਾਡੀ॥*
*ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥ ੧॥ ਰਹਾਉ॥*
*ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥ ੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥ ੩॥*
*ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥*
*ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥੪॥੩॥*

(ਅੰਗ ੬੭੧)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਅਰਜਨ ਦੇਵ ਜੀ ਦਾ ਬਖ਼ਸ਼ਿਸ਼ ਭਰਿਆ ਹੋਇਆ ਧਨਾਸਰੀ ਰਾਗ ਦਾ ਇਹ ਹੁਕਮਨਾਮਾ

*ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥*

ਮਨੁੱਖ ਦੀ ਮੂਲ ਸਮੱਸਿਆ ਹੈ- ਉਸਦੇ ਬੰਧਨ। ਇਸਦਾ ਜ਼ੰਜੀਰਾਂ ਵਿਚ ਜਕੜਿਆ ਹੋਣਾ। ਇਸਦੇ ਹੱਥਾਂ ਪੈਰਾਂ ਦਾ ਬੰਨ੍ਹਿਆ ਹੋਣਾ। ਆਖ਼ਿਰ ਬੰਧਨ ਕੀ ਹੈ ? ਭਾਰਤ ਦੇ ਅਵਤਾਰੀ ਪੁਰਸ਼ਾਂ ਨੇ, ਸੰਤ ਜਨਾਂ ਨੇ, ਰਿਸ਼ੀ ਮੁਨੀਆਂ ਨੇ ਉਸ ਇਕ ਬੰਧਨ ਨੂੰ ਵੱਖ-ਵੱਖ ਰੂਪਾਂ ਵਿਚ ਬਿਆਨ ਕੀਤਾ ਹੈ। ਪ੍ਰਾਚੀਨ ਰਿਸ਼ੀ ਮੁਨੀ ਕਹਿੰਦੇ ਹਨ ਕਿ ਸਭ ਤੋਂ ਵੱਡਾ ਬੰਧਨ ਹੈ ਜਨਮ, ਮਰਨ। ਜੇਕਰ ਜਨਮ ਹੈ ਤਾਂ ਫਿਰ ਮਨੁੱਖ ਜਕੜਿਆ ਹੋਇਆ ਹੈ। ਜੇਕਰ ਜਨਮ ਹੈ ਤਾਂ ਫਿਰ ਦੁੱਖ ਵੀ ਹਨ। ਜੇਕਰ ਜਨਮ ਹੋਇਆ ਹੈ ਤਾਂ ਫਿਰ ਮਰਨ ਵੀ ਹੈ। ਸਭ ਤੋਂ ਵੱਡਾ ਬੰਧਨ ਬਾਰ-ਬਾਰ ਦਾ ਜਨਮ, ਬਾਰ-ਬਾਰ ਦਾ ਮਰਨ। ਮਹਾਨ ਆਚਾਰੀਆ ਸੰਤ ਮਹਾਤਮਾ ਬੁੱਧ ਅਜਿਹਾ ਕਹਿੰਦੇ ਹਨ ਕਿ ਬੰਧਨ ਕਰਮਾਂ ਦਾ ਹੈ। ਪ੍ਰਮਾਤਮਾ ਦੀ ਗੱਲ ਮਹਾਤਮਾ ਬੁੱਧ ਨੇ ਨਹੀਂ ਕੀਤੀ।

ਭੁਲੇਖੇ ਦੇ ਵਿਚ ਲੋਕਾਂ ਨੇ ਇਸ ਮਹਾਨ ਸੰਤ ਨੂੰ ਨਾਸਤਿਕ ਸਮਝ ਲਿਆ। ਜੇਕਰ ਮਹਾਤਮਾ ਬੁੱਧ ਨਾਸਤਿਕ ਹੈ ਤਾਂ ਫਿਰ ਕੋਈ ਆਸਤਿਕ ਨਹੀਂ ਹੈ। ਉਸਦੇ ਆਪਣੇ ਕਹਿਣ ਦਾ ਢੰਗ ਸੀ। ਉਹ ਕਹਿੰਦੇ ਹਨ ਕਿ ਬੰਧਨ ਤੋੜੋ ਆਪਣੇ ਤਾਂ ਪਤਾ ਲੱਗ ਜਾਏਗਾ ਕੀ ਹੈ। ਇਕ ਅੰਨ੍ਹੇ ਨੂੰ ਮੈਂ ਕਿੰਨਾ ਵੀ ਆਖਾਂ ਸੂਰਜ ਹੈ, ਮੇਰੇ ਆਖਣ ਨਾਲ ਕੀ ਹੋਣਾ ਹੈ ? ਸੁਜਾਖਾ ਹੋ ਜਾਏਗਾ, ਅੱਖਾਂ ਖੁੱਲ੍ਹ ਜਾਣਗੀਆਂ ਤਾਂ ਉਸਨੂੰ ਆਪੇ ਹੀ ਪਤਾ ਲੱਗ ਜਾਏਗਾ। ਉਹ ਕਹਿੰਦੇ ਹਨ ਕਿ ਮੈਂ ਵੈਦ ਹਾਂ, ਮੈਂ ਇਲਾਜ ਕਰਨਾ ਵਾਲਾ ਹਾਂ, ਅੱਖਾਂ ਖੋਲ੍ਹਣ ਦਾ ਯਤਨ ਕਰ ਰਿਹਾ ਹਾਂ। ਬਾਕੀ ਮੈਂ ਕਿਸੇ ਪ੍ਰਸ਼ਨ ਦਾ ਉੱਤਰ ਨਹੀਂ ਦੇਵਾਂਗਾ। ਇਥੋਂ ਹੀ ਭਾਰਤ ਦੇ ਕੁਝ ਵਿਦਵਾਨ ਲੋਕਾਂ ਨੇ ਉਸਨੂੰ ਨਾਸਤਿਕ ਮੰਨ ਲਿਆ। ਉਹ ਕਹਿੰਦਾ ਹੈ ਕਿ ਸਭ ਤੋਂ ਵੱਡਾ ਬੰਧਨ ਕਰਮ ਹੈ। ਹਰ ਕਰਮ ਮਨੁੱਖ ਨੂੰ ਜਕੜ ਕੇ ਰੱਖ ਦਿੰਦਾ ਹੈ।

ਪਹਿਲਾਂ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਅਜਿਹਾ ਕਹਿੰਦੇ ਹਨ ਕਿ ਬੰਧਨ ਗੁਨਾਹਾਂ ਦਾ ਹੈ। ਅਜਿਹਾ ਹੀ ਹਜ਼ਰਤ ਈਸਾ ਕਹਿੰਦੇ ਹਨ ਕਿ ਗੁਨਾਹਾਂ ਨੂੰ ਤਿਆਗੋ, ਸੁੱਖੀ ਹੋ ਜਾਉਗੇ। ਕਰਮਾਂ ਦਾ ਬੰਧਨ ਹੈ। ਬੁਰੇ ਕਰਮ ਨਾ ਕਰੋ ਅਤੇ ਧਿਆਨ ਸਾਧਨਾ ਕਰਦੇ-ਕਰਦੇ ਨਿਸ਼ਕਰਮ ਹੋ ਜਾਉ। ਇਕ ਛਿਨ ਲਈ ਜੇਕਰ ਅਕਰਮ ਹੋ ਜਾਉ, ਨਿਸ਼ਕਰਮ ਹੋ ਜਾਉ ਤਾਂ ਬੰਧਨ ਟੁੱਟ ਜਾਣਗੇ। ਉਹਨਾਂ ਨੇ ਆਪਣੀ-ਆਪਣੀ ਸਾਧਨਾ ਦੇ ਢੰਗ ਵੀ ਦੱਸੇ ਹਨ। ਗੁਨਾਹ ਕਿਵੇਂ ਭੁੱਲਣਗੇ ? ਮੁਹੰਮਦ ਸਾਹਿਬ ਕਹਿੰਦੇ ਹਨ ਕਿ ਨਿਮਾਜ਼ ਪੜ੍ਹੋ। ਗੁਨਾਹ ਕਿਵੇਂ ਧੁਲਣਗੇ ? ਹਜ਼ਰਤ ਈਸਾ ਕਹਿੰਦੇ ਹਨ ਕਿ ਪਹਿਲਾਂ ਆ ਕੇ ਕਬੂਲ ਕਰੋ, ਮੈਂ ਗੁਨਾਹਗਾਰ ਹਾਂ, ਮੈਂ ਗੁਨਾਹ ਕੀਤੇ ਹਨ। ਸ਼ਾਇਦ ਆਪ ਜੀ ਨੂੰ ਪਤਾ ਹੋਵੇ ਕਿ ਚਰਚ ਵਿਚ ਇਕ ਥਾਂ ਗੁਪਤ ਰੱਖੀ ਹੋਈ ਹੈ। ਇਕੱਲਾ ਬੰਦਾ ਉਥੇ ਖੜਾ ਹੋ ਕੇ ਗੁਨਾਹਾਂ ਨੂੰ ਕਬੂਲਦਾ ਹੈ, ਦੂਜਾ ਨਾ ਸੁਣੇ, ਕਿਉਂਕਿ ਦੂਜੇ ਦੇ ਸਾਹਮਣੇ ਤਾਂ ਹਰ ਮਨੁੱਖ ਦੀ ਤਸਵੀਰ ਬੜੀ ਚੰਗੀ ਹੈ। ਜੇ ਸੁਣ ਲਵੇ ਕਿ ਇਹ ਵੀ ਕੀਤਾ ਹੈ, ਉਹ ਵੀ ਕੀਤਾ ਹੈ, ਤਾਂ ਤਸਵੀਰ ਫਿਰ ਮਨੁੱਖ ਦੀ ਧੁੰਦਲੀ ਹੋ ਸਕਦੀ ਹੈ। ਚਰਚ ਦੇ ਗੁਪਤ ਕਮਰੇ ਅੰਦਰ ਈਸਾਈ ਲੋਕ ਪ੍ਰਮਾਤਮਾ ਅੱਗੇ ਕਲਪਨਾ ਦੀ ਦੁਨੀਆਂ ਸਾਹਮਣੇ ਰੱਖ ਕੇ ਗੁਨਾਹ ਕਬੂਲ ਕਰਦੇ ਹਨ। ਬੰਧਨ ਗੁਨਾਹਾਂ ਦੇ ਹਨ, ਅਜਿਹਾ ਹਜ਼ਰਤ ਮੁਹੰਮਦ ਸਾਹਿਬ ਕਹਿੰਦੇ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬੰਧਨਾਂ ਦਾ ਬੜਾ ਜ਼ਿਕਰ ਹੈ। ਇਕ ਜਗ੍ਹਾ ਨਹੀਂ, ਕਈ ਜਗ੍ਹਾ।

*ਬੰਧਨ ਤੋੜੈ ਹੋਵੈ ਮੁਕਤੁ*

(ਅੰਗ ੧੪੧੧)

*ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥*

(ਅੰਗ ੪੮੦)

ਪਰ ਇਹ ਬੰਧਨ ਕੀ ਹਨ ? ਗੁਰੂ ਅਰਜਨ ਦੇਵ ਜੀ ਮਹਾਰਾਜ ਅੱਜ ਦੇ ਵਾਕ ਵਿਚ

ਕਹਿ ਰਹੇ ਹਨ-

*ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥*

ਬੰਧਨ ਟੁੱਟ ਗਏ ਹਨ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਆਪਣੀ ਅਕਲ ਹੀ ਬੰਧਨ ਹੈ, ਆਪਣੀ ਮੱਤ ਹੀ ਬੰਧਨ ਹੈ। ਜਿੰਨੇ ਚਿਰ ਤੱਕ ਜੀਉਣਾ ਆਪਣੀ ਮੱਤ ਦੇ ਮੁਤਾਬਿਕ ਹੈ, ਇਸ ਨੂੰ ਹੀ ਮਨਮੱਤ ਕਹਿੰਦੇ ਹਨ ਤੇ ਮਨਮੁਖ ਕਹਿੰਦੇ ਹਨ। ਆਪਣੀ ਮਤ ਹੀ ਬੰਧਨ ਹੈ। ਜਿੰਨੇ ਚਿਰ ਮਨੁੱਖ ਆਪਣੀ ਅਕਲ ਦੇ ਮੁਤਾਬਿਕ ਜੀਅ ਰਿਹਾ ਹੈ, ਦੁੱਖ ਬਣਿਆ ਰਹੇਗਾ। ਜਨਮ ਤੇ ਮਰਨ ਵੀ ਬਣੇ ਰਹਿਣਗੇ ਅਤੇ ਪਾਪ ਵੀ ਬਣੇ ਰਹਿਣਗੇ। ਪਾਪ ਪੁੰਨ ਨਾਲ ਨਹੀਂ ਧੁਲਣਗੇ। ਪੁੰਨ ਕਰਦਿਆਂ ਹੋਇਆਂ ਵੀ ਪਾਪ ਕਰਨੇ ਪੈਣਗੇ, ਦਾਨ ਦੇਣ ਲਈ ਵੀ ਬੇਈਮਾਨੀ ਕਰਨੀ ਪਵੇਗੀ। ਆਪ ਸੁਣ ਕੇ ਹੈਰਾਨ ਹੋਵੋਗੇ, ਬੜਾ ਕ੍ਰਾਂਤੀਕਾਰੀ ਬਚਨ ਹੈ ਮੇਰੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ-

*ਪਾਪ ਪੁੰਨ ਦੁਇ ਏਕ ਸਮਾਨ॥*

(ਅੰਗ ੩੨੫)

ਇਥੇ ਹੈਰਾਨੀ ਹੋਵੇਗੀ ਕਿ ਜੇ ਪਾਪ ਤੇ ਪੁੰਨ ਬਰਾਬਰ ਹਨ, ਫਿਰ ਪੁੰਨ ਕਰਨ ਦੀ ਲੋੜ ਨਹੀਂ, ਪਾਪੀ ਪੁੰਨੀ ਇਕੋ ਜਿਹੇ ਹੋ ਗਏ। ਆਪਣੀ ਅਕਲ ਨਾਲ ਮੈਂ ਪਾਪ ਕਰ ਰਿਹਾ ਹਾਂ। ਆਪਣੀ ਅਕਲ ਨਾਲ ਮੈਂ ਪੁੰਨ ਕਰ ਰਿਹਾ ਹਾਂ। ਇਹ ਦੋਵੇਂ ਬਰਾਬਰ ਹਨ, ਕਿਉਂਕਿ ਅਕਲ ਸੀਮਤ ਹੈ, ਅਕਲ ਮੈਲ ਹੈ। ਮਨੁੱਖ ਦਾ ਮਨ ਮੈਲਾ ਹੈ, ਸਮਝ ਮੈਲੀ ਹੈ। ਫਿਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਜਿਹਾ ਕਹਿੰਦੀ ਹੈ

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*

(ਅੰਗ ੫੫੮)

ਜੇਕਰ ਮਨ ਮੈਲਾ ਹੈ ਤਾਂ ਇਸਦਾ ਕੀਤਾ ਹੋਇਆ ਪਾਠ ਵੀ ਮੈਲਾ ਹੈ। ਮਨ ਮੈਲਾ ਹੈ ਤਾਂ ਇਸਦੀ ਕੀਤੀ ਹੋਈ ਕਥਾ ਵੀ ਮੈਲੀ ਹੈ। ਮਨ ਮੈਲਾ ਹੈ ਤਾਂ ਇਸ ਦੀ ਕੀਤੀ ਹੋਈ ਸੇਵਾ ਤੇ ਦਾਨ ਵੀ ਮੈਲਾ ਹੈ। ਮਨ ਮੈਲਾ ਹੈ ਤਾਂ ਇਸਦੇ ਕੀਤੇ ਹੋਏ ਸਾਰੇ ਪੁੰਨ ਵੀ ਮੈਲੇ ਹਨ। ਜੇਕਰ ਮੇਰੇ ਹੱਥ ਕਾਲਖ ਨਾਲ ਭਰੇ ਹੋਣ ਅਤੇ ਅਪਵਿੱਤਰ ਹੋਣ ਤਾਂ ਮੈਂ ਜਿਸ-ਜਿਸ ਚੀਜ਼ ਨੂੰ ਛੂਹਾਂਗਾ, ਭਾਵੇਂ ਕੁਝ ਵੀ ਹੈ, ਉਹ ਤਾਂ ਦਾਗ਼ੀ ਹੁੰਦੀ ਜਾਏਗੀ। ਪਰ ਕ੍ਰਾਂਤੀਕਾਰੀ ਇਹ ਬਚਨ ਹੈ। ਇਕ 40 ਸਾਲ ਤੋਂ ਗੁਰਦੁਆਰੇ ਆ ਰਿਹਾ ਹੈ, ਇਕ ਗੁਰਦੁਆਰੇ ਨਹੀਂ ਆ ਰਿਹਾ, ਗੁਸਤਾਖ਼ੀ ਮਾਫ਼ ! ਅੱਜ ਦੇ ਹਾਲਤ ਵਿਚ ਦੋਨਾਂ ਦੀ ਜ਼ਿੰਦਗੀ ਵਿਚ ਬਹੁਤ ਵੱਡਾ ਫ਼ਰਕ ਨਹੀਂ ਮਿਲੇਗਾ। ਇਕ ਮਸਜਿਦ ਦੇ ਵਿਚ ਨਿਮਾਜ਼ ਪੜ੍ਹ ਰਿਹਾ ਹੈ ਇਕ ਨਹੀਂ ਪੜ੍ਹ ਰਿਹਾ, ਦੋਨਾਂ ਦੀ ਜ਼ਿੰਦਗੀ ਵਿਚ ਕੋਈ ਬਹੁਤ ਵੱਡਾ ਫ਼ਰਕ ਨਹੀਂ ਹੈ। ਇਕ ਨਹੀਂ ਜਾ ਰਿਹਾ, ਠੱਗੀ ਕਰਦਾ ਪਿਆ ਹੈ। ਇਕ ਜਾ ਰਿਹਾ ਹੈ, ਉਹ ਵੀ ਠੱਗੀ ਕਰਦਾ ਪਿਆ ਹੈ। ਇਕ ਨਹੀਂ ਜਾ ਰਿਹਾ, ਝੂਠ ਬੋਲਦਾ ਪਿਆ ਹੈ। ਇਕ ਜਾ ਰਿਹਾ ਹੈ, ਉਹ ਵੀ ਝੂਠ ਬੋਲਦਾ ਪਿਆ ਹੈ। ਇਹ ਦੋਵੇਂ ਬਚਨ ਬੜੇ ਕ੍ਰਾਂਤੀਕਾਰੀ ਹਨ।

*ਪਾਪ ਪੁੰਨ ਦੋਇ ਏਕ ਸਮਾਨ॥*

(ਅੰਗ ੩੨੫)

ਕਿਉਂ ?

*ਮਨਿ ਮੈਲੈ ਸਭੁ ਕਿਛੁ ਮੈਲਾ॥*

(ਅੰਗ ੫੫੮)

ਇਸਦੇ ਪੁੰਨ ਵਿਚ ਵੀ ਹੰਕਾਰ ਦੀ ਬਦਬੂ ਹੋਵੇਗੀ।

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਹਿ ਜਿਉ ਕੁੰਚਰ ਇਸਨਾਨੁ॥*

(ਅੰਗ ੧੪੨੮)

ਇਹ ਹਾਥੀ ਦਾ ਇਸ਼ਨਾਨ ਹੋਵੇਗਾ। ਇਸ਼ਨਾਨ ਵੀ ਕੀਤਾ, ਉੱਪਰ ਮਿਟੀ ਵੀ ਪਾ ਲਈ, ਫਿਰ ਮੈਲੇ ਦਾ ਮੈਲਾ। ਪੁੰਨ ਕਰ ਲਿਆ, ਹੰਕਾਰ ਕਰ ਲਿਆ। ਪਾਪ ਤਾਂ ਮੈਲ ਹੈ, ਮਨੁੱਖ ਨੇ ਮੈਲ ਹੋਰ ਵਧਾ ਲਈ ਹੈ। ਪੁੰਨ ਦੀ ਮੈਲ ਚੁੱਕੀ ਫਿਰਦਾ ਹੈ, ਪਾਪ ਦੀ ਵੀ ਮੈਲ ਚੁੱਕੀ ਫਿਰਦਾ ਹੈ। ਕੁਸੰਗਤ ਦੀ ਮੈਲ ਚੁੱਕੀ ਫਿਰਦਾ ਹੈ, ਕੁਸੰਗਤ ਦਾ ਅਨਰਥ ਚੁੱਕੀ ਫਿਰਦਾ ਹੈ, ਸਤਿਸੰਗਤ ਦਾ ਹੰਕਾਰ ਵੀ ਚੁੱਕੀ ਫਿਰਦਾ ਹੈ। ਇਹ ਦੋਵੇਂ ਇਕੱਠੇ ਚੱਲਦੇ ਹਨ। ਮਹਾਰਾਜ ਕਹਿੰਦੇ ਹਨ ਕਿ ਬੰਧਨ ਹੈ ਆਪਣੀ ਅਕਲ, ਆਪਣੀ ਸਮਝ। ਫਿਰ ਕੀ ਕਰੀਏ ?

*ਮਨ ਕੀ ਮਤਿ ਤਿਆਗਹੁ ਹਰਿ ਜਨਿ ਏਹਾ ਬਾਤ ਕਠੈਨੀ॥*

(ਅੰਗ ੮੦੦)

ਤਿਆਗੇਂ ਮਨ ਕੀ ਮਤੜੀ। ਕੋਈ ਪਾਪ ਤਿਆਗਣ ਦੀ ਲੋੜ ਨਹੀਂ, ਕੋਈ ਬੁਰੇ ਕਰਮ ਤਿਆਗਣ ਦੀ ਲੋੜ ਨਹੀਂ, ਆਪਣੀ ਮੱਤ ਦਾ ਤਿਆਗ ਕਰੋ, ਸਭ ਕੁਝ ਆਪਣੇ ਆਪ ਤਿਆਗਿਆ ਜਾਏਗਾ।

*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*

(ਅੰਗ ੭੬੩)

ਧਾਰਮਿਕ ਮਨੋ-ਵਿਗਿਆਨ ਇਸ ਥਾਂ 'ਤੇ ਪਹੁੰਚਿਆ ਹੈ ਕਿ ਮਨੁੱਖ ਸੋਨੇ ਦਾ ਦਾਨ ਕਰ ਸਕਦਾ ਹੈ, ਚਾਂਦੀ ਦਾ ਦਾਨ ਕਰ ਸਕਦਾ ਹੈ, ਅੰਨ ਦਾ ਦਾਨ ਕਰ ਸਕਦਾ ਹੈ, ਧਨ ਦਾ ਦਾਨ ਕਰ ਸਕਦਾ ਹੈ, ਪਰ ਆਪਣੀ ਮੱਤ ਦਾ ਦਾਨ ਨਹੀਂ ਕਰ ਸਕਦਾ। ਜਿੰਨਾ ਇਸ ਨੂੰ ਆਪਣੀ ਮੱਤ ਨਾਲ ਪਿਆਰ ਹੈ, ਸ਼ਾਇਦ ਇੰਨਾ ਧਨ ਨਾਲ ਵੀ ਨਹੀਂ, ਇੰਨਾ ਸੋਨੇ ਤੇ ਚਾਂਦੀ ਨਾਲ ਵੀ ਨਹੀਂ। ਪਹਿਲਾਂ ਦੇਖਣਾ ਹੋਵੇਗਾ ਇਸਦੀ ਅਕਲ ਵਿਚ ਹੈ ਕੀ ?

ਡਾਕਟਰ ਮੁਹੰਮਦ ਇਕਬਾਲ ਦਾ ਦਾਦਾ ਕਸ਼ਮੀਰੀ ਪੰਡਿਤ ਸੀ। ਇਸਦੇ ਪਿਉ ਨੇ ਇਸਲਾਮ ਕਬੂਲ ਕਰ ਲਿਆ। ਡਾਕਟਰ ਮੁਹੰਮਦ ਇਕਬਾਲ ਦੇ ਅੰਦਰ ਖ਼ੂਨ ਤਾਂ ਪ੍ਰਾਚੀਨ

ਹਿੰਦੁਸਤਾਨੀ ਦਾ ਘੁੰਮ ਰਿਹਾ ਸੀ। ਇਹੀ ਕਾਰਨ ਹੈ ਕਿ ਉਸਦੇ ਬੋਲਾਂ ਦੇ ਵਿਚ ਜਿਹੜੀ ਗਹਿਰਾਈ ਹੈ, ਉਹ ਭਾਰਤ ਦੇ ਸੰਤਾਂ ਦੀ ਗਹਿਰਾਈ ਹੈ। ਉਹ ਕਹਿੰਦਾ ਹੈ–

*ਅਕਲ ਕੇ ਪਾਸ ਹਿਰਦੇ ਕੇ ਪਾਸ ਖ਼ਬਰ ਕੇ ਸਿਵਾ ਕੁਛ ਭੀ ਨਹੀ।*
*ਤੇਰਾ ਇਲਾਜ ਨਜ਼ਰ ਕੇ ਸਿਵਾ ਕੁਛ ਭੀ ਨਹੀ।*

ਮਨੁੱਖ ਦੀ ਅਕਲ ਵਿਚ ਕੀ ਹੈ, ਖ਼ਬਰਾਂ ਹੀ ਖ਼ਬਰਾਂ। ਖ਼ਬਰਾਂ ਹੀ ਇਕੱਠੀਆਂ ਕੀਤੀਆਂ, ਇਸਦੇ ਕੋਲ ਆਪਣਾ ਕੁਝ ਵੀ ਨਹੀਂ। ਆਪਣੀ ਅੱਖ ਨਾਲ ਇਸਨੇ ਕੁਝ ਵੀ ਨਹੀਂ ਦੇਖਿਆ। ਪ੍ਰਮਾਤਮਾ ਵੀ ਕਿਸੇ ਕੋਲੋਂ ਸੁਣਿਆ ਹੈ ਖ਼ਬਰ ਰਾਹੀਂ। ਉਸਦੇ ਗੁਣ ਵੀ ਕਿਸੇ ਕੋਲੋਂ ਸੁਣੇ ਹਨ। ਨਰਕ ਵੀ ਹੁੰਦਾ ਹੈ, ਸਵਰਗ ਵੀ ਹੁੰਦਾ ਹੈ, ਸੁਣਿਆ ਹੈ ਕਿਸੇ ਕੋਲੋਂ। ਇਹ ਸਾਰੀਆਂ ਖ਼ਬਰਾਂ ਇਸਦੇ ਕੋਲ ਇਕੱਠੀਆਂ ਹਨ। ਖ਼ੁਦ ਇਸ ਨੂੰ ਕੁਝ ਵੀ ਨਹੀਂ ਪਤਾ। ਤੇਰਾ ਇਲਾਜ ਇਹ ਖ਼ਬਰਾਂ ਨਹੀਂ ਹਨ, ਜਿਹੜੀਆਂ ਤੂੰ ਇਕੱਠੀਆਂ ਕਰ ਲਈਆਂ। ਲੋਕ ਬੜੀ ਬਹਿਸ ਵੀ ਕਰਦੇ ਹਨ। ਹਿੰਦੂ ਮੁਸਲਮਾਨ ਨਾਲ ਕਰਦਾ ਹੈ, ਮੁਸਲਮਾਨ ਹਿੰਦੂ ਨਾਲ ਕਰਦਾ ਹੈ, ਬੋਧ ਜੈਨੀ ਨਾਲ ਕਰਦਾ ਹੈ, ਜੈਨੀ ਬੋਧ ਨਾਲ ਕਰਦਾ ਹੈ। ਇਕ ਦੂਜੇ ਨੂੰ ਗ਼ਲਤ ਠਹਿਰਾਉਂਦੇ ਹਨ। ਨਿਰਾ ਗ਼ਲਤ ਹੀ ਨਹੀਂ ਠਹਿਰਾਉਂਦੇ, ਵਿਚਾਰ ਤਕਰਾਰ ਬਣ ਜਾਂਦੇ ਹਨ, ਤਲਵਾਰਾਂ ਉੱਠ ਜਾਂਦੀਆਂ ਹਨ, ਮਸਜਿਦਾਂ ਟੁੱਟ ਜਾਂਦੀਆਂ ਹਨ, ਮੰਦਿਰ ਟੁੱਟ ਜਾਂਦੇ ਹਨ। ਵਿਚਾਰਕ ਤਾਂ ਅਜਿਹਾ ਕਹਿੰਦੇ ਹਨ ਕਿ ਰਾਜਨੀਤੀ ਕਰਕੇ ਵੀ ਜ਼ਮੀਨ ਦੇ ਉੱਤੇ ਇੰਨਾ ਖ਼ੂਨ ਖ਼ਰਾਬਾ ਨਹੀਂ ਹੋਇਆ, ਜਿੰਨਾ ਧਰਮ ਦੇ ਨਾਮ 'ਤੇ ਹੋਇਆ ਹੈ। ਰੋਮਨ ਕੈਥੋਲਕ ਪਾਧਰੀਆਂ ਤੇ ਈਸਾਈਆਂ ਨੂੰ ਸੈਂਕੜੇ ਸਾਲ ਤੱਕ ਮਾਰਦੇ ਰਹੇ। ਅਜੇ ਤੱਕ ਵੀ ਸੁੰਨੀ ਤੇ ਸ਼ੀਆ ਮੁਸਲਮਾਨ ਵਿਚ ਝਗੜਾ ਹੈ। ਪਿਛਲੇ ਦਿਨੀਂ ਨਿਮਾਜ਼ ਪੜ੍ਹਦਿਆਂ ਹੋਇਆਂ 42 ਬੰਦੇ ਮਾਰ ਦਿੱਤੇ ਗਏ ਮੁਲਤਾਨ ਵਿਚ। ਕਿਉਂ ? ਉਹ ਸ਼ੀਆ ਸਨ, ਸੁੰਨੀ ਨਹੀਂ ਸਨ। ਦੋਵੇਂ ਮੁਸਲਮਾਨ ਹਨ, ਪਰ ਵੀਚਾਰਾਂ ਦਾ ਟਕਰਾਉ ਹੈ। ਜਿਹੜੇ ਵੀਚਾਰ ਮਨੁੱਖ ਨੂੰ ਮਨੁੱਖ ਨਾਲੋਂ ਦੂਰ ਕਰਨ, ਉਹ ਵੀਚਾਰ ਮਨੁੱਖ ਨੂੰ ਖ਼ੁਦਾ ਨਾਲ ਨਹੀਂ ਜੋੜ ਸਕਦੇ।

ਇਹਨਾਂ ਹੀ ਦੀਵਾਰਾਂ ਨੂੰ ਗਿਰਾਉਣ ਦੀ ਕੋਸ਼ਿਸ਼ ਕੀਤੀ ਨਉਖੰਡਿ ਪ੍ਰਿਥਵੀ ਦਾ ਭਰਮਨ ਕਰਕੇ ਧੰਨ ਗੁਰੂ ਨਾਨਕ ਨੇ। ਪ੍ਰੈਕਟੀਕਲ ਕਰਕੇ ਵੀ ਦਿਖਾਇਆ ਹੈ। ਭਰਥਰੀ ਨੇ ਕਿਤੇ ਗੁਰੂ ਨਾਨਕ ਜੀ ਕੋਲੋਂ ਪੁੱਛ ਲਿਆ ਸੀ, ਤੁਹਾਡਾ ਪੰਥ ਕੀ ਹੈ ? ਰਸਤਾ ਕੀ ਹੈ ? ਹੁਣ ਕਿਸੇ ਇਕ ਰਸਤੇ ਦਾ ਜ਼ਿਕਰ ਕਰੀਏ ਤਾਂ ਬਾਕੀ ਸਾਰੇ ਰਸਤਿਆਂ ਦਾ ਆਪੇ ਖੰਡਨ ਹੋ ਗਿਆ। ਉਸ ਦੀਆਂ ਪੰਗਤੀਆਂ ਮੈਂ ਤੁਹਾਨੂੰ ਸਰਵਨ ਕਰਾਵਾਂ।

ਆਸਾ ਮਹਲਾ ੧ ॥

*ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥*

(ਅੰਗ ੩੬੦)

ਹੇ ਭਰਥਰੀ ! ਗੱਲ ਸੁਣ ਲੈ, ਸਾਡਾ ਪੰਥ ਇਹੀ ਹੈ ਸਾਰਿਆਂ ਦੇ ਨਾਲ ਚੱਲਣਾ ਤੇ ਸਾਰਿਆਂ ਨੂੰ ਨਾਲ ਲੈ ਕੇ ਚੱਲਣਾ, ਇਹੀ ਨਾਨਕ ਦਾ ਪੰਥ ਹੈ। ਇਹ ਵੱਖ-ਵੱਖ ਵਰਨ, ਇਹ ਵੱਖ-ਵੱਖ ਮੁਲਕ ਜਿਵੇਂ ਸੂਰਜ ਇਕ ਕਿਸੇ ਮਜ਼੍ਹਬ ਦਾ ਨਹੀਂ। ਸੂਰਜ ਕਿਸੇ ਇਕ ਮੁਲਕ ਦਾ ਵੀ ਨਹੀਂ। ਤੁਸੀਂ ਸੂਰਜ ਨੂੰ ਹਿੰਦੁਸਤਾਨੀ ਨਹੀਂ ਕਹਿ ਸਕਦੇ। ਆਬਾਦੀ ਦੇ ਲਿਹਾਜ਼ ਨਾਲ ਸਭ ਤੋਂ ਵੱਡਾ ਮੁਲਕ ਅੱਜ ਕੱਲ੍ਹ ਚੀਨ ਹੈ। ਉਹਨਾਂ ਨੇ ਕਦੀ ਨਹੀਂ ਆਖਿਆ ਸੂਰਜ ਚੀਨੀ ਹੈ। ਸ਼ਕਤੀ ਦੇ ਲਿਹਾਜ਼ ਨਾਲ ਅਮਰੀਕਾ ਸਭ ਤੋਂ ਸਮਰੱਥ ਹੋ ਗਿਆ ਹੈ ਅਤੇ ਉਹਨਾਂ ਦੀ ਵੀ ਹਿੰਮਤ ਨਹੀਂ ਪਈ ਕਿ ਇਹ ਸੂਰਜ ਅਮੈਰਕਨ ਹੈ। ਰਾਜਨੀਤੀ ਵਿਚ ਅਤੇ ਕਾਰ-ਵਿਹਾਰ ਵਿਚ ਸਭ ਤੋਂ ਸਿਆਣੀ ਕੌਮ ਮੰਨੀ ਜਾਂਦੀ ਹੈ ਅੰਗਰੇਜ਼। ਇਹਨਾਂ ਨੇ ਵੀ ਕਦੀ ਨਹੀਂ ਆਖਿਆ ਕਿ ਇਹ ਸੂਰਜ ਅੰਗਰੇਜ਼ ਦਾ ਹੈ। ਨਾ ਅੱਜ ਤੱਕ ਸੂਰਜ ਨਾਲ ਮੁਲਕ ਜੁੜਿਆ ਹੈ, ਨਾ ਮਜ਼੍ਹਬ ਜੁੜਿਆ ਹੈ, ਨਾ ਕੌਮ ਜੁੜੀ ਹੈ, ਨਾ ਜਾਤ ਜੁੜੀ ਹੈ, ਨਾ ਇਲਾਕਾ ਜੁੜਿਆ ਹੈ, ਨਾ ਭਾਸ਼ਾ ਜੁੜੀ ਹੈ। ਜੋ ਮਹਾਨ ਸੂਰਜ ਹੈ ਪ੍ਰਮਾਤਮਾ, ਮੂਰਖਾਂ ਨੇ ਉਸਦੇ ਨਾਲ ਮਜ਼੍ਹਬ ਵੀ ਜੋੜਿਆ ਹੋਇਆ ਹੈ, ਇਲਾਕਾ ਵੀ ਜੋੜਿਆ ਹੋਇਆ ਹੈ, ਭਾਸ਼ਾ ਵੀ ਜੋੜੀ ਹੋਈ ਹੈ।

ਇਕ ਸੱਜਣ ਨੇ ਮੈਨੂੰ ਕਿਹਾ ਸੀ, ਉਹ ਇਕ ਅਖ਼ਬਾਰ ਦਾ ਐਡੀਟਰ ਸੀ, ਅਰਬੀ ਕਾਲਮ ਦਾ ਉਹ ਐਡੀਟਰ ਸੀ। ਮੈਨੂੰ ਕਹਿਣ ਲੱਗਾ, ਮਸਕੀਨ ਜੀ ! ਹਮਾਰਾ ਖ਼ੁਦਾ ਬਹੁਤ ਬੜਾ ਹੈ, ਬਹੁਤ ਬੜਾ ਹੈ। ਦੇਖੋ ਸਾਰਾ ਅਰਬ ਦੇਸ਼ ਮਾਲਾਮਾਲ ਹੈ। ਸਾਰੀ ਦੁਨੀਆਂ ਯਹਾਂ ਆ ਰਹੀ ਹੈ। ਹਮਾਰਾ ਖ਼ੁਦਾ ਸਭਸੇ ਬੜਾ ਹੈ। ਮੈਂ ਸੁਤੇ-ਸਿਧ ਕਹਿ ਬੈਠਾ, ਤੇਲ ਨਿਕਲ ਰਿਹਾ ਹੈ 50 ਸਾਲ ਤੋਂ, ਉਸ ਤੋਂ ਪਹਿਲਾਂ ਲੁਟੇਰੇ ਹੁੰਦੇ ਸਨ, ਮੁਫ਼ਲਿਸ ਹੁੰਦੇ ਸਨ, ਬੜੇ ਗ਼ਰੀਬ ਹੁੰਦੇ ਸਨ, ਇਸਦਾ ਮਤਲਬ 50 ਸਾਲ ਪਹਿਲਾਂ ਖ਼ੁਦਾ ਗ਼ਰੀਬ ਸੀ। ਗ਼ਰੀਬੀ, ਅਮੀਰੀ ਲੋਕੀਂ ਖ਼ੁਦਾ ਨਾਲ ਜੋੜਦੇ ਹਨ। ਇਲਾਕਾ, ਮਜ਼੍ਹਬ, ਜਾਤ-ਪਾਤ, ਭਾਸ਼ਾ ਲੋਕੀਂ ਪ੍ਰਮਾਤਮਾ ਨਾਲ ਜੋੜਦੇ ਹਨ। ਅਜਿਹਾ ਨਹੀਂ ਕਿ ਅਰਬ-ਵਾਸੀ ਜੋੜਦੇ ਹਨ, ਭਾਰਤਵਾਸੀ ਵੀ ਜੋੜਦੇ ਹਨ। ਮੈਂ ਅਰਜ਼ ਕਰਾਂ, ਪ੍ਰਮਾਤਮਾ ਦੀ ਕੋਈ ਭਾਸ਼ਾ ਨਹੀਂ। ਮਹਾਰਾਜ ਕਹਿੰਦੇ ਹਨ ਕਿ ਉਹ ਜਿਹੜਾ ਅਪਾਰ ਪ੍ਰਮਾਤਮਾ ਹੈ, ਉਸਦੀ ਭਾਸ਼ਾ ਕੀ ਹੈ, ਭਾਉ ਪ੍ਰੇਮ। ਉਹ ਬਸ ਪ੍ਰੇਮ ਨੂੰ ਸਮਝਦਾ ਹੈ। ਮੈਂ ਪ੍ਰੇਮ ਨਾਲ ਆਇਆ ਕਿ ਨਹੀਂ, ਮੈਂ ਪ੍ਰੇਮ ਨਾਲ ਪਾਠ ਕੀਤਾ ਹੈ ਕਿ ਨਹੀਂ, ਮੈਂ ਪ੍ਰੇਮ ਨਾਲ ਦਾਨ ਕੀਤਾ ਹੈ ਕਿ ਨਹੀਂ, ਮੈਂ ਪ੍ਰੇਮ ਨਾਲ ਪੁੰਨ ਕੀਤਾ ਹੈ ਕਿ ਨਹੀਂ। ਉਹ ਇਕੋ ਗੱਲ ਜਾਣਦਾ ਦਾ ਹੈ ਪ੍ਰੇਮ, ਬਾਕੀ ਕੁਝ ਵੀ ਨਹੀਂ। ਪ੍ਰਮਾਤਮਾ ਨਾ ਅਰਬੀ ਬੋਲਦਾ ਹੈ, ਨਾ ਫ਼ਾਰਸੀ ਬੋਲਦਾ ਹੈ, ਨਾ ਹਿੰਦੀ ਬੋਲਦਾ ਹੈ, ਨਾ ਉਹ ਪੰਜਾਬੀ ਬੋਲਦਾ ਹੈ। ਇਹ ਸਾਡੀਆਂ ਭਾਸ਼ਾਵਾਂ ਹਨ ਸਮਝਣ ਲਈ। ਉਸਦੀ ਭਾਸ਼ਾ ਕੇਵਲ ਪ੍ਰੇਮ ਹੈ। ਸੂਰਜ ਨਾਲ ਅਸੀਂ ਇਹ ਸਭ ਕੁਝ ਨਹੀਂ ਜੋੜ ਸਕੇ, ਪਰ ਮਹਾਂ ਸੂਰਜ ਨਾਲ ਲੋਕਾਂ ਨੇ ਜੋੜਿਆ ਹੋਇਆ ਹੈ ਤਾਂ ਇੰਝ ਕਹਿ ਲਉ ਕਿ ਜੋ ਕੁਝ ਜੋੜਿਆ ਹੈ, ਉਹ ਫਿਰ ਦੀਵੇ ਨਾਲ ਜੋੜਿਆ ਹੋਵੇਗਾ, ਮਹਾਂ ਸੂਰਜ ਨਹੀਂ ਹੈ। ਘਰ ਵਿਚ ਦੀਵਾ ਜਲਦਾ ਹੋਵੇਗਾ, ਦਾਅਵਾ ਕੀਤਾ ਮੇਰਾ ਦੀਵਾ ਹੈ, ਕਿਉਂਕਿ ਮੇਰੇ ਘਰ ਵਿਚ ਜੱਗਦਾ ਪਿਆ ਹੈ। ਜੋ ਸੱਚ ਹੈ, ਉਹ ਕੇਵਲ ਮੇਰਾ ਨਹੀਂ ਹੈ ਅਤੇ ਜੋ ਮੇਰਾ ਹੈ, ਉਹ ਸੱਚ ਵੀ

ਨਹੀਂ ਹੈ। ਜੋ ਪ੍ਰਮਾਤਮਾ ਹੈ, ਉਹ ਕੇਵਲ ਮੇਰਾ ਨਹੀਂ ਹੈ ਅਤੇ ਜੋ ਕੇਵਲ ਮੇਰਾ ਹੈ, ਉਹ ਪ੍ਰਮਾਤਮਾ ਵੀ ਨਹੀਂ ਹੈ। ਰਵਿਦਾਸ ਇਸਨੂੰ ਐਲਾਨੀਆਂ ਕਹਿੰਦੇ ਹਨ-

*ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥*

(ਅੰਗ ੬੫੮)

ਰੱਬ ਕਿਸੇ ਇਕੱਲੇ ਦਾ ਪਿਉ ਨਹੀਂ ਹੈ। ਨਾਗਪੁਰ ਵਿਚ ਮੈਂ ਇਕ ਲਫ਼ਜ ਪੜ੍ਹਿਆ- ਯਸੂਮਸੀ ਖ਼ੁਦਾ ਕੇ ਇਕਲੌਤੇ ਬੇਟੇ ਹੈਂ। ਇਕ ਜਗ੍ਹਾ 'ਤੇ ਨਹੀਂ, ਥਾਂ-ਥਾਂ 'ਤੇ ਲਿਖਿਆ ਸੀ। ਮੈਂ ਕਿਹਾ ਹੱਦ ਹੋ ਗਈ, ਹਜ਼ਰਤ ਈਸਾ ਇਕਲੌਤਾ ਪ੍ਰਮਾਤਮਾ ਦਾ ਪੁੱਤਰ ਹੈ ਤਾਂ ਕੀ ਬਾਕੀ ਸਾਰੇ ਸ਼ੈਤਾਨ ਦੇ ਪੁੱਤਰ ਹਨ ? ਮੈਂ ਹਮੇਸ਼ਾ ਕਹਿੰਦਾ ਹੁੰਦਾ ਹਾਂ ਕਿ ਇਸਾਈਆਂ ਨੂੰ ਕਹਿਣ ਦੀ ਜਾਚ ਨਹੀਂ ਆਈ, ਉਹਨਾਂ ਨੂੰ ਕਹਿਣ ਚਾਹੀਦਾ ਹੈ ਕਿ ਹਜ਼ਰਤ ਈਸਾ ਖ਼ੁਦਾ ਦਾ ਨੇਕ ਬੇਟਾ ਹੈ, ਪਵਿੱਤਰ ਬੇਟਾ ਹੈ, ਮੰਨਣ ਵਿਚ ਕੋਈ ਇਤਰਾਜ਼ ਨਹੀਂ। ਇਹਨਾਂ ਸਾਰਿਆਂ ਦਾ ਕਰਤਾ ਉਹ ਇਕੋ ਹੀ ਹੈ। ਮਹਾਰਾਜ ਕਹਿੰਦੇ ਹਨ ਕਿ ਬੰਧਨ ਕੇਵਲ ਆਪਣੀ ਅਕਲ ਹੈ ਅਤੇ ਸਾਰਾ ਅਨਰਥ ਉਂਨੇ ਚਿਰ ਤੱਕ ਹੁੰਦਾ ਰਹੇਗਾ, ਧਰਮ ਦੇ ਨਾਮ 'ਤੇ ਵੀ, ਰਾਜਨੀਤੀ ਦੇ ਨਾਮ 'ਤੇ ਵੀ, ਸਮਾਜ ਦੇ ਨਾਮ 'ਤੇ ਵੀ, ਜਿੰਨੇ ਚਿਰ ਤੱਕ ਮੈਂ ਸਭ ਕੁਝ ਆਪਣੀ ਅਕਲ ਦੇ ਮੁਤਾਬਿਕ ਕਰਦਾ ਹਾਂ।

ਆਪਣੀ ਅਕਲ ਨਾਲ ਜੋ ਅੱਜ ਠੀਕ ਹੈ, ਕੱਲ ਗ਼ਲਤ ਵੀ ਹੋ ਸਕਦਾ ਹੈ। ਦੇਸ਼ ਦੇ ਰਾਸ਼ਟਰੀ ਵਿਧਾਨ ਵਿਚ ਗ਼ਾਲਬਨ 400 ਦਫਾ ਇਸਦੇ ਵਿਚ ਤਬਦੀਲੀ ਹੋ ਚੁੱਕੀ ਹੈ। ਇਸਦਾ ਮਤਲਬ 400 ਗ਼ਲਤੀਆਂ ਸੁਧਾਰੀਆਂ ਗਈਆਂ ਹਨ। ਕਿਸੇ ਇਕ ਕੌਮ ਦਾ ਵੀ ਜ਼ਿਕਰ ਨਹੀਂ ਕਰ ਸਕਦੇ ਕਿ ਇਹ ਕੌਮ ਦੁੱਖੀ ਨਹੀਂ ਹੈ। ਕਿਸੇ ਇਕ ਘਰ ਦਾ ਵੀ ਜ਼ਿਕਰ ਨਹੀਂ ਕਰ ਸਕਦੇ ਕਿ ਇਹ ਘਰ ਦੁੱਖੀ ਨਹੀਂ ਹੈ। ਦੁੱਖ ਤਾਂ ਵਿਆਪਕ ਹੈ। ਇਕ ਤਾਂ ਦੁੱਖਾਂ ਦਾ ਬੋਝ ਸਿਰ ਉੱਪਰ ਸੀ, ਫਿਰ ਦੂਜਾ ਬੋਝ ਵਧਾ ਦਿੱਤਾ ਗਿਆ ਸਮਾਧਾਨ ਦਾ। ਸਮੱਸਿਆਵਾਂ ਦਾ ਹੱਲ ਤਾਂ ਹੋਇਆ ਨਹੀਂ, ਉਲਟਾ ਸਮਾਧਾਨ ਦਾ ਬੋਝ ਵੀ ਸਿਰ 'ਤੇ ਪੈ ਗਿਆ। ਹੁਣ ਸਮੱਸਿਆਵਾਂ ਨੂੰ ਵੀ ਚੁੱਕੀ ਫਿਰੀਏ ਅਤੇ ਸਮਾਧਾਨ ਵੀ ਚੁੱਕੀ ਫਿਰੀਏ। ਇਹ ਡਬਲ ਬੋਝ ਸਾਰੀ ਦੁਨੀਆਂ ਨੇ ਚੁੱਕਿਆ ਹੋਇਆ ਹੈ। ਸਭ ਬੰਧਨ ਬਣ ਜਾਂਦੇ ਹਨ। ਇਕ ਹੱਥਕੜੀ ਨਾਲ ਮਨੁੱਖ ਨਹੀਂ ਬੰਨ੍ਹਿਆ ਹੋਇਆ ਦੋਹਾਂ ਹੱਥਾਂ ਵਿਚ ਪੂਰੀਆਂ ਦੀਆਂ ਪੂਰੀਆਂ ਹੱਥਕੜੀਆਂ। ਮਨੁੱਖ ਇਕ ਜ਼ੰਜੀਰ ਨਾਲ ਬੰਨ੍ਹਿਆ ਹੋਇਆ ਹੈ। ਕਈ ਵਾਰੀ ਬੜੀ ਮੁਸ਼ਕਿਲ ਨਾਲ ਕਿਤੇ ਇਕ ਅੱਧ ਜ਼ੰਜੀਰ ਨੂੰ ਤੋੜਦਾ ਹੈ ਤੇ ਦੱਸ ਜ਼ੰਜੀਰਾਂ ਹੋਰ ਪੈ ਜਾਂਦੀਆਂ ਹਨ। ਬੰਧਨ ਹੈ ਆਪਣੀ ਅਕਲ। ਅਕਲ ਇਕ ਪਾਸੇ ਰੱਖੀਏ ਤਾਂ ਤਾਰਕਿਕ ਕਹੇਗਾ ਫਿਰ ਕੰਮ ਕਿਵੇਂ ਕਰੀਏ ? ਸੰਸਾਰ ਵਿਚ ਕਿਸ ਤਰ੍ਹਾਂ ਵਿਚਰੀਏ ? ਫਿਰ ਸਤਿਗੁਰ ਕਹਿੰਦੇ ਹਨ ਕਿ ਤੂੰ ਗੁਰੂ ਦੀ ਮੱਤ ਲੈ ਜਾ।

*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ।*

ਤੇਰੀ ਮੱਤ ਹੀ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਨੂੰ ਜਨਮ ਦਿੰਦੀ ਹੈ। ਜਿੰਨੇ ਚਿਰ ਤੱਕ

ਤੇਰੀ ਮੱਤ ਹੈ, ਸਮੱਸਿਆਵਾਂ ਦਾ ਬੋਝ ਤੇਰੇ ਸਿਰ 'ਤੇ ਰਹੇਗਾ।

ਅਜੋਕੀ ਸਦੀ ਬੜੀ ਸਿਆਣੀ ਸਦੀ ਹੈ। ਇਹ ਸਿਆਣਾ ਮਨੁੱਖ ਆਪਣੀ ਅਕਲ ਦਾ ਤਿਆਗ ਨਹੀਂ ਕਰ ਸਕਿਆ। ਮਹਾਰਾਜ ਕਹਿੰਦੇ ਹਨ, ਇਹ ਇਥੇ ਰੱਖ। ਫਿਰ ਕੀ ਕਰੀਏ ?

*ਗੁਰ ਕੀ ਮਤਿ ਤੂੰ ਲੇਹਿ ਇਆਨੇ॥*
*ਭਗਤਿ ਬਿਨਾ ਬਹੁ ਡੂਬੇ ਸਿਆਨੇ॥*

(ਅੰਗ ੨੮੮)

ਆਪਣੀ ਮੱਤ ਨਾਲ ਭਗਤੀ ਨਹੀਂ ਹੁੰਦੀ, ਭਗਤੀ ਤਾਂ ਜਜ਼ਬਾ ਹੈ। ਭਗਤੀ ਤਾਂ ਹਿਰਦੇ ਵਿਚ ਹੁੰਦੀ ਹੈ ਅਤੇ ਤਰਕ ਸਾਰੀ ਦੀ ਸਾਰੀ ਅਕਲ ਵਿਚ ਹੁੰਦੀ ਹੈ। ਡਾਕਟਰ ਇਕਬਾਲ ਲਿਖਦੇ ਹਨ ਕਿ ਹਿਰਦਾ ਅਕਲ ਨੂੰ ਕਹਿੰਦਾ ਹੈ ਕਿ ਤੈਨੂੰ ਜੋ ਸਿਰਫ਼ ਦਿਖਾਈ ਦਿੰਦਾ ਹੈ, ਬਸ ਇਸਦਾ ਹੀ ਪਤਾ ਹੈ। ਪਰ ਇਹ ਜੋ ਦਿਖਾਈ ਦਿੰਦਾ ਹੈ, ਇਸਦੇ ਵਿਚ ਜੋ ਰੰਮਿਆ ਹੋਇਆ ਹੈ, ਹਿਰਦਾ ਕਹਿੰਦਾ ਹੈ ਮੈਨੂੰ ਉਸਦਾ ਵੀ ਪਤਾ ਹੈ। ਤੈਨੂੰ ਅਸਥੂਲ ਦਾ ਪਤਾ ਹੈ, ਮੈਨੂੰ ਸੂਖਸ਼ਮ ਦਾ ਵੀ ਪਤਾ ਹੈ। ਕਬੀਰ ਕਹਿੰਦੇ ਹਨ ਕਿ ਜਦੋਂ ਮੇਰੀ ਸੁਰਤ ਸ਼ਬਦ ਨਾਲ ਜੁੜੀ, ਜਦੋਂ ਮੈਨੂੰ ਪ੍ਰਮਾਤਮਾ ਦਾ ਮਿਲਾਪ ਹੋਇਆ ਤਾਂ

*ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ॥*
*ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥*

(ਅੰਗ ੪੮੨)

ਜਦੋਂ ਉਸ ਪ੍ਰਮਾਤਮਾ ਨਾਲ ਮੇਰਾ ਜੋੜ ਜੁੜਿਆ, 35 ਕਰੋੜ ਦੇਵਤੇ ਇਸ ਕੌਤਕ ਨੂੰ ਦੇਖਣ ਲਈ ਆਏ, ਕਿਉਂਕਿ ਭਗਤਾਂ ਵਿਚੋਂ ਸਿਰਮੌਰ ਭਗਤ ਕਹਿ ਰਿਹਾ ਹੈ। ਜਿਥੇ ਭਾਵਨਾ ਤੇ ਸ਼ਰਧਾ ਹੋਵੇ, ਉਥੇ ਚਿੰਤਾ ਕਿਹੜੀ ਗੱਲ ਦੀ ? ਭਾਵਨਾ ਮਨੁੱਖ ਨੂੰ ਪ੍ਰਮਾਤਮਾ ਵਰਗੀ ਬਣਾ ਦਿੰਦੀ ਹੈ। ਪਰ ਇਹ ਤਾਂ ਹੁੰਦਾ ਹੈ ਅਕਲ ਨੂੰ ਗੁਰਦੁਆਰੇ ਦੇ ਦਰਵਾਜ਼ੇ ਤੱਕ ਤਾਂ ਲਿਆਈਏ, ਪਰ ਅੱਗੇ ਨਾ ਲਿਆਈਏ, ਅੱਗੇ ਹਿਰਦੇ ਨੂੰ ਕਰੀਏ। ਫਿਰ ਖੇਡ ਬਣੇਗੀ। ਪਰ ਜਿਹੜੇ ਆਪਣੀ ਅਕਲ ਹੀ ਲੈ ਕੇ ਆ ਜਾਂਦੇ ਹਨ ਫਿਰ ਖੇਡ ਨਹੀਂ ਬਣਦੀ। ਆਪਣੀ ਅਕਲ ਹੀ ਬੰਧਨ ਹੈ। ਮਨੁੱਖ ਸਭ ਕੁਝ ਤਿਆਗ ਕਰ ਸਕਦਾ ਹੈ, ਪਰ ਮਨ ਦੀ ਮੱਤ ਨੂੰ ਤਿਆਗ ਨਹੀਂ ਕਰ ਸਕਦਾ। ਕਬੀਰ ਕਹਿੰਦੇ ਹਨ ਕਿ ਪ੍ਰਮਾਤਮਾ ਨੇ ਤਾਂ ਮੇਰੀ ਮੱਤ ਹੀ ਚੁਰਾ ਲਈ, ਹੁਣ ਮੇਰੇ ਕੋਲ ਆਪਣੀ ਮੱਤ ਨਹੀਂ ਹੈ। ਫਿਰ ਤੁਸੀਂ ਕਿਵੇਂ ਵਿਚਰਦੇ ਪਏ ਹੋ ? ਕਬੀਰ ਕਹਿੰਦੇ ਹਨ ਕਿ ਅਸੀਂ ਰੱਬ ਦੀ ਮੱਤ ਨਾਲ ਕੰਮ ਕਰਦੇ ਹਾਂ। ਹੁਣ ਅਸੀਂ ਜੀਉਂਦੇ ਪਏ ਹਾਂ ਪ੍ਰਮਾਤਮਾ ਦੀ ਅਕਲ ਨਾਲ, ਹੁਣ ਬੋਲਣਾ ਹੈ ਪ੍ਰਮਾਤਮਾ ਦੀ ਅਕਲ ਨਾਲ, ਹੁਣ ਦੇਖਣਾ ਹੈ ਪ੍ਰਮਾਤਮਾ ਦੀ ਅਕਲ ਨਾਲ, ਹੁਣ ਖਾਣਾ-ਪੀਣਾ ਹੈ ਪ੍ਰਮਾਤਮਾ ਦੀ ਮੱਤ ਨਾਲ, ਹੁਣ ਜੀਉਣਾ ਹੈ ਪ੍ਰਮਾਤਮਾ ਦੀ ਮੱਤ ਨਾਲ, ਹੁਣ ਹੱਸਣਾ-ਰੋਣਾ ਹੈ ਪ੍ਰਮਾਤਮਾ ਦੀ ਮੱਤ ਨਾਲ, ਹੁਣ ਜੀਉਣਾ ਤੇ ਮਰਨਾ ਹੈ ਪ੍ਰਮਾਤਮਾ ਦੀ ਮੱਤ ਨਾਲ। ਪ੍ਰਮਾਤਮਾ ਦੀ ਮੱਤ ਨਾਲ ਜੋ ਕੁਝ ਵੀ ਹੋ ਰਿਹਾ ਹੈ,

ਸਭ ਠੀਕ ਹੈ। ਜੋ ਆਪਣੀ ਮੱਤ ਨਾਲ ਹੋ ਰਿਹਾ ਹੈ, ਸਭ ਗ਼ਲਤ ਹੈ। ਆਪਣੀ ਮੱਤ ਨਾਲ ਬੰਧਨ ਬਣ ਜਾਏਗਾ, ਗੁਰੂ ਦੀ ਮੱਤ ਧਾਰਨ ਕੀਤੀ ਤਾਂ ਸਾਰੇ ਬੰਧਨ ਟੁੱਟ ਗਏ। ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਅੱਜ ਦੇ ਵਾਕ ਵਿਚ ਜੋ ਕਹਿ ਰਹੇ ਹਨ, ਆਪ ਸਰਵਨ ਕਰੋ।

ਧਨਾਸਰੀ ਮਃ ੫ ॥

*ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥*

ਪ੍ਰਭੂ ਨੇ ਮੇਰੇ 'ਤੇ ਕ੍ਰਿਪਾ ਕੀਤੀ, ਆਪਣਾ ਗਿਆਨ, ਆਪਣਾ ਨਾਮ ਮੇਰੀ ਝੋਲੀ ਵਿਚ ਪਾਇਆ ਹੈ, ਸਾਰੇ ਬੰਧਨਾਂ ਤੋਂ ਮੈਨੂੰ ਬਚਾ ਲਿਆ ਹੈ।

*ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥*

ਜਦੋਂ ਮਨੁੱਖ ਆਪਣੀ ਮੱਤ ਨਾਲ ਕੁਝ ਕਰਦਾ ਹੈ, ਧੰਦਾ ਕਰਦਾ ਹੈ, ਚਾਹੇ ਧਰਮ ਕਰਦਾ ਹੈ, ਸਾਰਾ ਸਿਰ ਦਾ ਬੋਝ ਬਣ ਜਾਂਦਾ ਹੈ। ਜਿਵੇਂ ਹੀ ਗੁਰੂ ਦੀ ਮੱਤ ਲਈ ਤੇ ਗੁਰੂ ਦਾ ਚਾਨਣਾ ਹੋਇਆ, ਮਹਾਰਾਜ ਕਹਿੰਦੇ ਹਨ ਕਿ ਮਨ ਤੋਂ ਸਾਰੇ ਧੰਦੇ ਦਾ ਬੋਝ ਨਿਕਲ ਗਿਆ। ਹੁਣ ਧੰਦਾ ਵੀ ਸੇਵਾ ਬਣ ਗਿਆ ਤੇ ਸੇਵਾ ਬੋਝ ਨਹੀਂ ਹੁੰਦਾ, ਧੰਦਾ ਹੀ ਬੋਝ ਹੁੰਦਾ ਹੈ। ਅਜਿਹਾ ਮਨੁੱਖ ਦੁਕਾਨ 'ਤੇ ਵੀ ਬੈਠਾ ਹੈ ਤਾਂ ਸੇਵਾ ਕਰਦਾ ਹੈ। ਮਨ ਤੋਂ ਸਾਰੇ ਧੰਦੇ ਦਾ ਬੋਝ ਲਹਿ ਗਿਆ, ਮਨ ਹੌਲਾ ਹੋ ਗਿਆ।

*ਸਾਧਸੰਗਿ ਚਿੰਤ ਬਿਰਾਨੀ ਛਾਡੀ॥*

ਹੋਰ ਜਿਹੜੀਆਂ ਚਿੰਤਾਵਾਂ ਸਨ, ਸਾਰੀਆਂ ਛੱਡ ਦਿੱਤੀਆਂ। ਕਈ ਮਿਲਦੇ ਹਨ ਕਿ ਕੀ ਬਣੇਗਾ ਦੇਸ਼ ਦਾ, ਕੀ ਬਣੇਗਾ ਕੌਮ ਦਾ, ਇਹ ਸਾਰਾ ਸਿਲਸਿਲਾ ਖ਼ਰਾਬ ਹੈ, ਮੈਂ ਉਹਨਾਂ ਨੂੰ ਕਹਿੰਦਾ ਹੁੰਦਾ ਹਾਂ ਕਿ ਆਪਣੀ ਚਿੰਤਾ ਕਰ ਲੈ, ਤੂੰ ਆਪਣੇ ਹਿਰਦੇ ਦਾ ਦੀਵਾ ਜਗਾ ਲੈ, ਜਿਸਨੇ ਰੌਸ਼ਨੀ ਲੈਣੀ ਹੋਵੇਗੀ ਲੈ ਲਏਗਾ। ਫ਼ਜ਼ੂਲ ਦੀਆਂ ਚਿੰਤਾਵਾਂ ਨੂੰ ਪਰੇ ਸੁੱਟ, ਆਪਣੀ ਚਿੰਤਾ ਕਰ, ਪ੍ਰਭੂ ਦਾ ਚਿੰਤਨ ਕਰ। ਮਹਾਰਾਜ ਕਹਿੰਦੇ ਹਨ ਕਿ ਸਾਰੀਆਂ ਚਿੰਤਾਵਾਂ ਮੈਂ ਛੱਡ ਦਿੱਤੀਆਂ ਹਨ ਗੁਰੂ ਦੀ ਸੰਗਤ ਦੇ ਸਦਕਾ।

*ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥ ੧ ॥ ਰਹਾਉ॥*

ਜਿਹੜੀ ਮੇਰੀ ਬੁੱਧ ਸੀ ਜਿਸਦੇ ਵਿਚ ਅਹੰਕਾਰ ਸੀ, ਜਿਸਦੇ ਵਿਚ ਵਾਸ਼ਨਾ ਸੀ, ਇਹ ਮੈਂ ਗਹਿਰਾ ਟੋਇਆ ਖੋਦ ਕੇ ਇਸ ਨੂੰ ਦੱਫ਼ਨ ਕਰ ਦਿੱਤਾ ਹੈ। ਮਹਾਰਾਜ ਕਹਿੰਦੇ ਹਨ ਕਿ ਸਾਧਸੰਗਤਿ ਕਰਕੇ ਗੁਰੂ ਦੀ ਕ੍ਰਿਪਾ ਦੁਆਰਾ ਅਜਿਹੀ ਸਮਝ ਮਿਲੀ ਕਿ ਜਿਹੜੀ ਆਪਣੀ ਬੁੱਧ ਸੀ, ਜਿਸਦੇ ਵਿਚ ਇੰਨਾ ਹੰਕਾਰ ਸੀ, ਗਹਿਰਾ ਗੱਡਾ ਖੋਣ ਕੇ ਕਬਰ ਬਣਾ ਦਿੱਤੀ ਹੈ।

*ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*

ਹੁਣ ਜਦੋਂ ਪ੍ਰਮਾਤਮਾ ਦੀ ਅਕਲ ਹੈ ਤਾਂ ਮੈਂ ਅਰਜ਼ ਕਰਾਂ ਪ੍ਰਮਾਤਮਾ ਦੀ ਦੁਨੀਆਂ ਵਿਚ ਨਾ ਕੋਈ ਦੁਸ਼ਮਣ ਹੈ, ਨਾ ਕੋਈ ਮਿੱਤਰ ਹੈ।

*ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥*

(ਅੰਗ ੯੭)

ਜਿਸ ਦਿਨ ਪ੍ਰਮਾਤਮਾ ਦੀ ਅਕਲ ਹੋਵੇਗੀ ਫਿਰ ਇਹ ਆਪਣੇ ਹਨ, ਇਹ ਬੇਗ਼ਾਨੇ ਹਨ, ਇਹ ਵਿਤਕਰੇ ਖ਼ਤਮ ਹੋ ਜਾਣਗੇ। ਆਪਣੀ ਮੱਤ ਵਿਚ ਮਜ਼੍ਹਬ ਦਾ ਵਿਤਕਰਾ, ਕੌਮ ਦਾ ਵਿਤਕਰਾ, ਇਲਾਕੇ ਦਾ ਵਿਤਕਰਾ। ਸਾਹਿਬ ਕਹਿੰਦੇ ਹਨ ਕਿ ਸਾਡਾ ਕੋਈ ਦੁਸ਼ਮਣ ਨਹੀਂ ਰਿਹਾ, ਜਿਸ ਦਿਨ ਦਾ ਉਸ ਇਕ ਨੂੰ ਸੱਜਣ ਬਣਾਇਆ ਹੈ। ਕੋਈ ਸਾਡਾ ਬੇਗ਼ਾਨਾ ਨਹੀਂ, ਸਾਰੇ ਆਪਣੇ ਹਨ।

*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥ ੨॥*

ਸਤਿਗੁਰੂ ਕੋਲੋਂ ਅਜਿਹੀ ਸਮਝ ਮਿਲ ਗਈ ਹੈ। ਸਤਿਗੁਰੂ ਦੀ ਬੁੱਧ ਨੇ ਇਹ ਸਮਝਾ ਦਿੱਤਾ ਹੈ ਕਿ ਸਾਰਿਆਂ ਵਿਚ ਪ੍ਰਮਾਤਮਾ ਵੱਸਿਆ ਹੋਇਆ ਹੈ।

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

ਸਾਰਿਆਂ ਨੂੰ ਅਸੀਂ ਆਪਣਾ ਮਿੱਤਰ ਬਣਾ ਲਿਆ ਹੈ, ਸਾਰਿਆਂ ਦੇ ਅਸੀਂ ਸੱਜਣ ਬਣ ਗਏ ਹਾਂ। ਇਸ ਤਰ੍ਹਾਂ ਦੀ ਮੱਤ ਸਾਨੂੰ ਪ੍ਰਮਾਤਮਾ ਨੇ ਦਿੱਤੀ ਹੈ।

*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥ ੩॥*

ਇਹ ਪਰਾਈ ਪੀੜਾ, ਇਹ ਫਜ਼ੂਲ ਦੀ ਚਿੰਤਾ, ਇਕ ਪਾਸੇ ਗੱਡਾ ਖੋਦ ਕੇ ਗੱਡ ਦਿੱਤੀਆਂ ਹਨ, ਮਿਲਾਪ ਹੋ ਗਿਆ ਉਸ ਪ੍ਰਮਾਤਮਾ ਨਾਲ।

*ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥*

ਜਿਸ ਦਿਨ ਦਾ ਗੁਰੂ ਦਾ ਸ਼ਬਦ ਮਿੱਠਾ ਲੱਗਿਆ ਹੈ, ਇਸ ਨੂੰ ਧਾਰਨ ਕੀਤਾ ਹੈ, ਢੀਠਪੁਣਾ ਖ਼ਤਮ ਹੋ ਗਿਆ ਹੈ ਅਤੇ ਅੰਮ੍ਰਿਤ ਦੀ ਪ੍ਰਾਪਤੀ ਹੋ ਗਈ ਹੈ।

*ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥੪॥੩॥*

ਫਿਰ ਕੀ ਹੋਇਆ ਹੈ, ਕਿਸ ਨਾਲ ਵੈਰ ਤੇ ਕਿਸ ਨਾਲ ਵਿਤਕਰਾ ? ਇਸ ਤਰ੍ਹਾਂ ਦੀ ਬਿਰਤੀ ਬਣ ਗਈ ਹੈ। ਸਤਿਗੁਰੂ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਮਾਗਉ ਰਾਮ ਤੇ ਸਭਿ ਥੋਕ

ਧਨਾਸਰੀ ਮਹਲਾ ੫॥

*ਮਾਗਉ ਰਾਮ ਤੇ ਸਭਿ ਥੋਕ॥*
*ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥ ਰਹਾਉ॥*
*ਘੋਖੇ ਮੁਨਿ ਜਨ ਸਿੰਮ੍ਰਿਤ ਪੁਰਾਨਾਂ ਬੇਦ ਪੁਕਾਰਹਿ ਘੋਖ॥*
*ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥ ੧॥*
*ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥*
*ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥੧੯॥੫੦॥*

(ਅੰਗ ੬੮੨)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

*ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥*

ਮਨੁੱਖ ਦਾ ਮਨ ਉਸ ਵਸਤੂ ਦੀ ਮੰਗ ਕਰਦਾ ਹੈ, ਜੋ ਕੋਲ ਨਹੀਂ ਹੈ। ਜੋ ਹੈ, ਉਸਦੀ ਤਾਂ ਮੰਗ ਹੋ ਹੀ ਨਹੀਂ ਸਕਦੀ। ਮੰਗ ਸਦਾ ਉਸਦੀ ਹੁੰਦੀ ਹੈ, ਜੋ ਨਹੀਂ ਹੈ। ਜੀਵਨ ਭਰ ਇਹ ਭੱਜ ਦੌੜ ਲੱਗੀ ਰਹਿੰਦੀ ਹੈ। ਇਸਦਾ ਇਕ ਨਿਯਮ ਹੈ। ਇਕ ਮੰਗ ਪੂਰੀ ਹੋਵੇ, ਪੂਰੀ ਹੁੰਦਿਆਂ-ਹੁੰਦਿਆਂ ਆਪਣੇ ਪਿੱਛੇ ਹੋਰ ਸੰਤਾਨ ਛੱਡ ਜਾਂਦੀ ਹੈ, ਦੂਜੀ ਮੰਗ ਪੈਦਾ ਹੋ ਜਾਂਦੀ ਹੈ। ਜਿਵੇਂ ਇਕ ਮਨੁੱਖ ਕਬਰ ਤੱਕ ਪਹੁੰਚਦਿਆਂ-ਪਹੁੰਚਦਿਆਂ ਆਪਣੀ ਨਿਸ਼ਾਨੀ ਔਲਾਦ ਛੱਡ ਜਾਂਦਾ ਹੈ। ਇਕ ਮੰਗ ਪੂਰੀ ਹੁੰਦਿਆਂ-ਹੁੰਦਿਆਂ ਦੂਜੀ ਮੰਗ ਨੂੰ ਜਨਮ ਦੇ ਜਾਂਦੀ ਹੈ। ਇਹ ਮੰਗ ਦਾ ਆਪਣਾ ਸੁਭਾਅ ਹੈ। ਰੋਜ਼-ਰੋਜ਼ ਜੀਵਨ ਛੋਟਾ ਹੁੰਦਾ ਜਾ ਰਿਹਾ ਹੈ, ਮੰਗ ਉਸੇ ਤਰੀਕੇ ਨਾਲ ਵੱਧਦੀ ਜਾ ਰਹੀ ਹੈ। ਇਕ ਦਿਨ ਜੀਵਨ ਦਾ ਤਾਂ ਅੰਤ ਹੋ ਜਾਂਦਾ ਹੈ, ਪਰ ਮੰਗਾਂ ਦਾ ਅੰਤ ਨਹੀਂ ਹੁੰਦਾ। ਭਵਿੱਸ਼ ਦੇ ਵਿਚ ਜਿਹੜੀ ਅੱਜ ਮੰਗ ਪੂਰੀ ਹੋਈ ਹੈ, ਉਸਦੇ ਨਾਲ ਜਿਹੜੀ ਹੋਰ ਮੰਗ ਨੇ ਜਨਮ ਲੈਣਾ ਹੈ ਜਾਂ ਤਾਂ ਮੰਗਣ ਤੋਂ ਪਹਿਲਾਂ ਇਹ ਸਭ ਕੁਝ ਹੋਵੇ ਤਾਂਕਿ ਮੰਗ ਪੈਦਾ ਨਾ ਹੋਵੇ ਜਾਂ ਮੰਗ ਮਨ ਵਿਚੋਂ ਉਤਪੰਨ ਹੀ ਨਾ ਹੋਵੇ। ਫਿਰ ਹੀ ਮਨ ਉਤੋਂ ਮੰਗਾਂ ਦਾ ਬੋਝ ਲਹਿ ਸਕਦਾ ਹੈ, ਨਹੀਂ ਤਾਂ ਇਕ ਬੋਝ ਹੈ। ਫਿਰ ਇਸੇ ਨੂੰ ਮਹਾਰਾਜ ਬੰਧਨ ਮੰਨਦੇ ਹਨ। ਪ੍ਰਭ ਕੈ ਸਿਮਰਨਿ ਮੋਖ॥ ਮੁਕਤੀ ਕਿਵੇਂ ਮਿਲੇਗੀ, ਕਿਉਂਕਿ ਇਸ ਸ਼ਬਦ ਵਿਚ ਪ੍ਰਭੂ ਸਿਮਰਨ ਦੀ ਮਹਿਮਾ ਤੇ ਮਨੁੱਖੀ ਸੁਭਾਉ ਵਿਚ ਮੰਗ ਦਾ ਹੋਣਾ। ਨਵੀਂ ਤੋਂ ਨਵੀਂ ਮੰਗ ਵਿਚ ਪ੍ਰਮਾਤਮਾ

ਨਹੀਂ ਹੁੰਦਾ। ਅਤੇ ਦੂਜਾ ਧਾਰਮਿਕ ਮਨੋਵਿਗਿਆਨ ਇਹ ਕਹਿੰਦਾ ਹੈ ਕਿ ਮਨੁੱਖ ਦੀਆਂ ਮੰਗਾਂ ਨਵੀਆਂ ਨਹੀਂ ਹਨ। ਇਸ ਤੋਂ ਪਹਿਲਾਂ ਇਸ ਦੇ ਜਨਮ ਹੋਏ ਹਨ, ਇਹੀ ਕੁਝ ਮੰਗਦਾ ਹੈ। ਕਾਸ਼ ਇਸ ਨੂੰ ਆਪਣਾ ਪਿਛਲਾ ਜਨਮ ਦਿਖਾਈ ਦੇ ਜਾਵੇ ਤੇ ਜੋ ਕੁਝ ਇਹ ਮੰਗ ਰਿਹਾ ਹੈ, ਇਸ ਦੀਆਂ ਮੰਗਾਂ ਵਿਚ ਨਵੀਨਤਾ ਨਹੀਂ ਹੈ। ਇਹ ਸਭ ਕੁਝ ਉਹੀ ਮੰਗ ਰਿਹਾ ਹੈ ਜੋ ਪਹਿਲਾਂ ਕਈ ਵਾਰੀ ਮੰਗ ਚੁੱਕਿਆ ਹੈ। ਮੰਗਾਂ ਨਾਲ-ਨਾਲ ਪੂਰੀਆਂ ਹੁੰਦੀਆਂ ਰਹੀਆਂ, ਮੰਗਾਂ ਨਾਲ-ਨਾਲ ਜਨਮ ਲੈਂਦੀਆਂ ਰਹੀਆਂ। ਇਕ ਦਿਨ ਆਪਣਾ ਅੰਤ ਹੋ ਗਿਆ, ਪਰ ਮੰਗਾਂ ਦਾ ਅੰਤ ਹੋਇਆ ਨਹੀਂ। ਪਰ ਜਿੰਨੀਆਂ ਵੀ ਮੰਗਾਂ ਹਨ, ਸਾਰੀਆਂ ਪੁਰਾਣੀਆਂ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜੀਵ ਜੋ ਵੀ ਮੰਗਦਾ ਹੈ, ਹੋਰ-ਹੋਰ ਮੰਗਦਾ ਹੈ, ਜੋ ਵੀ ਮੰਗਦਾ ਹੈ, ਪੁਰਾਣਾ ਹੀ ਮੰਗਦਾ ਹੈ। ਹਰ ਮੰਗ ਪੁਰਾਣੀ ਹੋ ਜਾਂਦੀ ਹੈ, ਜਦੋਂ ਪੂਰੀ ਹੋ ਜਾਏ। ਜਿੰਨੇ ਚਿਰ ਤੱਕ ਪੂਰੀ ਨਹੀਂ ਹੋਈ, ਉਸਦੇ ਵਿਚ ਕਸ਼ਿਸ਼ ਵੀ ਹੈ, ਖਿਚਾਉ ਵੀ ਹੈ। ਭਾਵੇਂ ਨਹੀਂ ਪੂਰੀ ਹੋਈ, ਪਰ ਅੰਦਰ ਰੱਸ ਵੀ ਬਣਿਆ ਹੋਇਆ ਹੈ ਕਿ ਮਿਲ ਜਾਏਗਾ, ਕੋਈ ਰੱਸ ਮਿਲੇਗਾ। ਮੰਗ ਪੂਰੀ ਹੋ ਗਈ ਤਾਂ ਖਿਚਾਉ ਵੀ ਖ਼ਤਮ ਹੋ ਗਿਆ, ਕੁਝ ਦਿਨਾਂ ਬਾਅਦ ਰੱਸ ਵੀ ਖ਼ਤਮ ਹੋ ਗਿਆ। ਨਵੀਆਂ ਮੰਗਾਂ ਨੇ ਜਨਮ ਲੈ ਲਿਆ। ਹਰ ਮੰਗ ਜੋ ਨਵੀਂ ਪ੍ਰਤੀਤ ਹੁੰਦੀ ਹੈ, ਪੁਰਾਣੀ ਹੋ ਜਾਂਦੀ ਹੈ। ਜੀਵਨ ਮਰਨ ਇਸੇ ਤਰ੍ਹਾਂ ਚੱਲਦਾ ਹੈ। ਮਹਾਰਾਜ ਕਹਿੰਦੇ ਹਨ ਕਿ ਜਿਸਨੂੰ ਇਹ ਨਵੀਂ ਮੰਗ ਸਮਝਦਾ ਹੈ, ਉਹ ਵੀ ਨਵੀਂ ਨਹੀਂ ਹੈ। ਇਹ ਮੰਗਾਂ ਇਸ ਦੀਆਂ ਕਈ ਜਨਮਾਂ ਵਿਚ ਪੂਰੀਆਂ ਹੋਈਆਂ ਹਨ।

ਰੂਹੇ ਜ਼ਮੀਨ ਵਿਚ ਇਕੋ ਮੰਗ ਹੈ, ਜਿਹੜੀ ਕਦੀ ਪੁਰਾਣੀ ਨਹੀਂ ਹੁੰਦੀ। ਉਹ ਹੈ ਪ੍ਰਮਾਤਮਾ ਦੀ ਮੰਗ।

*ਪ੍ਰਭ ਕੈ ਸਿਮਰਨਿ ਮੋਖ॥*

ਸਾਰੀਆਂ ਮੰਗਾਂ ਤੋਂ ਮੁਕਤੀ ਮਿਲ ਜਾਂਦੀ ਹੈ, ਬੰਧਨ ਟੁੱਟ ਜਾਂਦੇ ਹਨ। ਇਹ ਜੋ ਮੰਗਾਂ ਦਾ ਬੋਝ ਸਿਰ 'ਤੇ ਪਿਆ ਹੈ, ਲਹਿ ਜਾਂਦਾ ਹੈ। ਕਿਉਂ ? ਪ੍ਰਭੂ ਦੇ ਸਿਮਰਨ ਵਿਚ ਰੋਜ਼-ਰੋਜ਼ ਰੱਸ ਵੱਧਦਾ ਜਾ ਰਿਹਾ ਹੈ, ਖਿੱਚ ਵੱਧਦੀ ਜਾ ਰਹੀ ਹੈ, ਕਸ਼ਿਸ਼ ਵੱਧਦੀ ਜਾ ਰਹੀ ਹੈ।

*ਮਾਧਉ ਜਲ ਕੀ ਪਿਆਸ ਨ ਜਾਇ॥*
*ਜਲ ਮਹਿ ਅਗਨਿ ਉਠੀ ਅਧਿਕਾਇ॥ ੧॥*

(ਅੰਗ ੩੨੩)

ਪਿਆਸ ਵੱਧਦੀ ਹੈ ਤਾਂ ਹੋਰ ਪੀਣਾ ਹੈ। ਨਾਮ ਜੱਪਣ ਦਾ ਜੋ ਅੱਜ ਰੱਸ ਆਇਆ, ਉਹੀ ਕੱਲ ਆਵੇ, ਉਹੀ ਪਰਸੋਂ, ਯਕੀਨ ਜਾਣੋ, ਕਦੋਂ ਦਾ ਭਗਤਾਂ ਨੇ ਰੱਬ ਨੂੰ ਵੀ ਛੱਡ ਦੇਣਾ ਸੀ। ਜਿਹੜੀ ਮੰਗ ਪੂਰੀ ਹੋ ਜਾਂਦੀ ਹੈ, ਉਸਦੇ ਵਿਚ ਕਸ਼ਿਸ਼ ਨਹੀਂ ਰਹਿੰਦੀ। ਨਵੀਂ ਮੰਗ ਵੀ ਉੱਨੇ ਚਿਰ ਤੱਕ ਨਵੀਂ ਹੈ, ਜਿੰਨੇ ਚਿਰ ਤੱਕ ਪੂਰੀ ਨਹੀਂ ਹੁੰਦੀ। ਅਮਰੀਕਾ ਵਿਚ ਹਰ ਦੋ-ਤਿੰਨ ਸਾਲਾਂ ਬਾਅਦ ਲੋਕੀਂ ਮਕਾਨ ਬਦਲ ਦਿੰਦੇ ਹਨ। ਕਹਿੰਦੇ ਹਨ ਕਿ ਤਬਦੀਲੀ ਚਾਹੀਦੀ ਹੈ।

ਕੁਝ ਇਸ ਤਰ੍ਹਾਂ ਦੇ ਹਨ। ਇਹ ਨੌਕਰੀ ਛੱਡ ਕੇ ਹੋਰ ਨੌਕਰੀ ਕਰੀਏ, ਕਿਉਂਕਿ ਸਹੂਲਤਾਂ ਹੋਰ ਮਿਲ ਜਾਣ। ਇਸ ਕਾਰ ਨੂੰ ਵੇਚ ਕੇ ਹੁਣ ਦੂਜੀ ਲੈਂਦੇ ਹਾਂ। ਬਦਕਿਸਮਤੀ ਇਹ ਤਬਦੀਲੀ ਇਸ ਸਿਖਰ ਤੱਕ ਪਹੁੰਚ ਗਈ ਕਿ ਬਦਲੋ ਪਤਨੀ ਨੂੰ, ਬਦਲੋ ਪਤੀ ਨੂੰ। ਪੁਰਸ਼ ਵੀ ਅਜਿਹਾ ਕਰਦੇ ਹਨ ਤੇ ਇਸਤਰੀਆਂ ਵੀ ਅਜਿਹਾ ਕਰਦੀਆਂ ਹਨ। ਇਹ ਇਸਤਰੀਆਂ ਹੁਣ ਇਸਦੇ ਵਿਚ ਉਹ ਕਸ਼ਿਸ਼ ਨਹੀਂ ਹੈ, ਬੋਰ ਕਰਦੀ ਹੈ। ਦੂਜੀ ਵੀ ਪ੍ਰੇਸ਼ਾਨ ਕਰੇਗੀ। ਤੀਜੀ ਵੀ ਪ੍ਰੇਸ਼ਾਨ ਕਰੇਗੀ ਫਿਰ ਇਹੀ ਕੁਝ ਹੋਵੇਗਾ, ਹੋਰ ਕੀ ਹੈ।

ਪ੍ਰੇਸ਼ਾਨੀਆਂ ਆਪਣੇ ਮਨ ਤੋਂ ਜਨਮ ਲੈਂਦੀਆਂ ਹਨ। ਇਹ ਪਤੀ ਠੀਕ ਨਹੀਂ, ਉਹ ਪਤੀ ਠੀਕ ਨਹੀਂ, ਉਹ ਪਤੀ ਠੀਕ ਨਹੀਂ ਹਾਲਾਤ ਇਥੋਂ ਤੱਕ ਚਲੇ ਗਏ। ਕੋਈ ਫੈਸ਼ਨ ਕੱਪੜਿਆਂ ਦਾ ਦੋ ਮਹੀਨਿਆਂ ਤੋਂ ਜ਼ਿਆਦਾ ਟਿੱਕਦਾ ਹੀ ਨਹੀਂ। ਜਿਨ੍ਹਾਂ ਸਟੋਰਾਂ ਵਿਚ ਕੱਪੜੇ ਬਚ ਜਾਂਦੇ ਹਨ, ਦੋ ਮਹੀਨੇ ਵਿਚ ਨਹੀਂ ਵਿੱਕੇ ਤਾਂ ਉਹ ਫਿਰ ਚਰਚ ਵਿਚ ਲਿਆਉਂਦੇ ਹਨ, ਗ਼ਰੀਬ ਦੇ ਹਿੱਸੇ ਆਉਂਦੇ ਹਨ। ਦੋ ਮਹੀਨਿਆਂ ਬਾਅਦ ਫ਼ੈਸ਼ਨ ਬਦਲ ਜਾਂਦਾ ਹੈ। ਚਲੋ ਮਨ ਮੰਗਦਾ ਹੈ ਪ੍ਰਮਾਤਮਾ ਨੂੰ ਤੇ ਪ੍ਰਮਾਤਮਾ ਮਿਲ ਜਾਏ ਤੇ ਪ੍ਰਮਾਤਮਾ ਵੀ ਬਾਕੀ ਸਾਜ਼ੋ-ਸਮਾਨ ਦੀ ਤਰ੍ਹਾਂ ਪੁਰਾਣਾ ਹੋ ਜਾਏ, ਕਦੋਂ ਦਾ ਭਗਤਾਂ ਨੇ ਛੱਡ ਦੇਣਾ ਸੀ। ਜਿਹੜਾ ਰੱਸ ਅੱਜ ਆਇਆ ਜਪੁ ਜੀ ਸਾਹਿਬ ਵਿਚ ਉਹੀ ਰੱਸ ਕੱਲ ਵੀ ਹੈ। ਜਿਹੜੀ ਮਿਠਾਸ ਅੱਜ ਮਿਲੀ ਹੈ, ਉਹੀ ਕੱਲ੍ਹ ਵੀ ਹੈ। ਭਗਤਾਂ ਨੇ ਪ੍ਰਭੂ ਨੂੰ ਛੱਡ ਦੇਣਾ ਸੀ। ਨਹੀਂ,

*ਸਾਹਿਬੁ ਮੇਰਾ ਨੀਤ ਨਵਾ॥*

(ਅੰਗ ੬੬੦)

ਅੱਜ ਜੋ ਰੱਸ ਆਇਆ, ਕੱਲ੍ਹ ਤਾਂ ਬੜਾ ਦੂਰ ਹੈ, ਇਕ-ਇਕ ਸੈਕਿੰਡ ਵਿਚ ਰੱਸ ਹੋਰ। ਹੁਣ ਜੋ ਰੱਸ ਆਇਆ ਇਕ ਸੈਕਿੰਡ ਵਿਚ ਹੋਰ, ਇਕ ਸੈਕਿੰਡ ਬਾਅਦ ਹੋਰ। ਇਸ ਲਈ ਮਰਦੇ ਦੱਮ ਤੱਕ ਭਗਤ ਜਨਾਂ ਦੀ ਪ੍ਰਭੂ ਨਾਮ ਦੀ ਪਿਆਸ ਮਿੱਟਦੀ ਨਹੀਂ ਹੈ। ਆਖ਼ਰੀ ਦੱਮ ਤੱਕ ਵੀ ਉਹਨਾ ਦੇ ਦੱਮ ਵਿਚ ਪ੍ਰਮਾਤਮਾ ਦਾ ਨਾਮ ਹੁੰਦਾ ਹੈ, ਮਿੱਟਦਾ ਨਹੀਂ, ਕਿਉਂਕਿ ਨਿਤ ਨਵਾਂ ਰੱਸ ਹੈ।

ਮੰਗਾਂ ਦਾ ਆਪਣਾ ਸੁਭਾਅ ਹੈ। ਮੰਗ ਕਿਸਦੀ ਪੈਦਾ ਹੁੰਦੀ ਹੈ, ਜੋ ਨਹੀਂ ਹੈ। ਸੰਸਾਰ ਵਿਚ ਬਹੁਤ ਕੁਝ ਹੈ। ਜੀਵਨ ਬੜਾ ਸੀਮਤ ਹੈ ਤੇ ਮਨੁੱਖ ਚਾਹੁੰਦਾ ਹੈ ਜੋ ਕੁਝ ਵੀ ਸੰਸਾਰ ਵਿਚ ਹੈ, ਸਭ ਕੁਝ ਮੇਰੇ ਕੋਲ ਹੋਵੇ। ਮੈਂ ਅਰਜ਼ ਕਰਾਂ, ਸਭ ਕੁਝ ਉਸ ਦਿਨ ਹੁੰਦਾ ਹੈ, ਸਭ ਕੁਝ ਜਿਸਦੇ ਅੰਦਰ ਹੈ, ਉਹ ਮਿਲ ਜਾਏ। ਉਸ ਤੋਂ ਪਹਿਲਾਂ ਸਭ ਕੁਝ ਨਹੀਂ ਮਿਲਦਾ। ਇਕ ਮਨੁੱਖ ਚੋਟੀ ਦਾ ਧਨਾਢ ਤਾਂ ਹੋ ਜਾਂਦਾ ਹੈ, ਪਰ ਕਿਸੇ ਕਲਾਕਾਰ ਨੂੰ ਦੇਖਦਾ ਹੈ, ਕਵੀ ਨੂੰ ਦੇਖਦਾ ਹੈ, ਸੰਗੀਤਕਾਰ ਨੂੰ ਦੇਖਦਾ ਹੈ, ਦਾਰਸ਼ਨਿਕ ਨੂੰ ਦੇਖਦਾ ਹੈ, ਫਿਰ ਕਹਿੰਦਾ ਹੈ ਕਿ ਇਹ ਆਪਣੇ ਕੋਲ ਨਹੀਂ ਹੈ। ਇਕ ਸੰਗੀਤਕਾਰ ਜਦੋਂ ਧਨਾਢ ਨੂੰ ਦੇਖਦਾ ਹੈ ਤਾਂ ਕਹਿੰਦਾ ਹੈ ਕਿ ਕਲਾ ਤਾਂ ਮੇਰੇ ਕੋਲ ਹੈ, ਪਰ ਇਸ ਤਰ੍ਹਾਂ ਦਾ ਧਨ ਨਹੀਂ ਹੈ। ਜ਼ਿੰਦਗੀ ਤਾਂ ਰੋਜ਼-ਰੋਜ਼

ਛੋਟੀ ਹੁੰਦੀ ਜਾਂਦੀ ਹੈ ਤੇ ਮੰਗਾਂ ਰੋਜ਼-ਰੋਜ਼ ਵੱਧਦੀਆਂ ਜਾਂਦੀਆਂ ਹਨ। ਜੀਵਨ ਭਰ ਦਾ ਅਨਭਉ ਇਹ ਦੱਸਦਾ ਹੈ ਕਿ ਮਰਦੇ ਦੱਮ ਤੱਕ ਵੀ ਸੰਸਾਰੀ ਮੰਗਾਂ ਮੰਗਦਿਆਂ ਹੀ ਮਰ ਜਾਂਦਾ ਹੈ। ਆਖ਼ਰੀ ਦੱਮ ਵਿਚ ਵੀ ਪਦਾਰਥ ਦੀ ਸੰਸਾਰੀ ਦੀ ਮੰਗ ਹੁੰਦੀ ਹੈ।

*ਹਜ਼ਾਰੋਂ ਖ਼ੁਵਾਇਸ਼ੇਂ ਸਾਥ ਲੇ ਕਰ ਦਮ ਨਿਕਲਤਾ ਹੈ।*

ਬਲਕਿ ਉਰਦੂ ਦਾ ਇਕ ਸ਼ਾਇਰ ਕਹਿੰਦਾ ਹੈ ਕਿ ਕੋਈ ਇਕ ਮੰਗ। ਦੱਮ ਜਿਹੜਾ ਆਖ਼ਰੀ ਨਿਕਲਿਆ, ਉਸ ਦੱਮ ਉਤੇ ਵੀ ਪਤਾ ਨਹੀਂ ਕਿੰਨੀਆਂ ਮੰਗਾਂ ਅਸਵਾਰ ਸਨ। ਕਿਉਂਕਿ ਸੁਆਸਾਂ ਦੇ ਆਸਰੇ 'ਤੇ ਮੰਗ ਨੇ ਰਹਿਣਾ ਸੀ। ਸੁਆਸ ਚਲੇ ਗਏ, ਉਹਨਾਂ ਨਾਲ ਮੰਗਾਂ ਵੀ ਚਲੀਆਂ ਗਈਆਂ। ਇਕ ਮੁਰਦੇ ਦੀ ਕੋਈ ਮੰਗ ਨਹੀਂ ਹੁੰਦੀ। ਇਸ ਮੁਰਦੇ ਨੂੰ ਕਹਿ ਦੇਈਏ ਕਿ ਤੈਨੂੰ ਦੱਸ ਲੱਖ ਦਾ ਨਫ਼ਾ ਹੋ ਗਿਆ ਹੈ ਤਾਂ ਉਹ ਨੱਚਣ ਨਹੀਂ ਲੱਗ ਪੈਂਦਾ। ਇਸ ਨੂੰ ਕੋਈ ਆਖੇ ਤੇਰੇ ਘਰ ਨੂੰ ਅੱਗ ਲੱਗ ਗਈ ਹੈ ਤਾਂ ਇਹ ਰੋਣ ਨਹੀਂ ਲੱਗ ਜਾਂਦਾ। ਸੁੰਨ ਹੋ ਗਿਆ, ਨਾ ਦੁੱਖ ਤੇ ਨਾ ਸੁੱਖ। ਚਾਰ ਬੰਦੇ ਖੜੇ ਹੋ ਕੇ ਉਪਮਾ ਕਰਨ, ਸੰਸਾਰ ਦੀ ਮਰਯਾਦਾ ਹੈ ਬੁਰੇ ਤੋਂ ਬੁਰਾ ਮਨੁੱਖ ਵੀ ਜਦੋਂ ਮਰ ਜਾਏ, ਉਸਦੇ ਭੋਗ 'ਤੇ ਸ਼ਰਧਾਂਜਲੀ ਦੇਣੀ ਪਵੇ ਤਾਂ ਕੁਝ ਉਸ ਦੀਆਂ ਖ਼ੂਬੀਆਂ ਦਾ ਜ਼ਿਕਰ ਕਰਨਾ ਪੈਂਦਾ ਹੈ।

ਸ਼ੇਖ਼ ਸਾਅਦੀ ਨੇ ਇਕ ਕਹਾਣੀ ਲਿਖੀ ਹੈ। ਕਹਿੰਦੇ ਹਨ ਕਿ ਸ਼ਹਿਰ ਦਾ ਇਕ ਗੁੰਡਾ ਦੁਸ਼ਟ, ਮਹਾਂ ਦੁਰਾਚਾਰੀ ਤੇ ਮਹਾਂ ਜ਼ਾਲਮ ਮਰਿਆ। ਕੁਦਰਤੀ ਗੱਲ ਹੈ ਮੁਹੱਲੇ ਦੇ ਲੋਕਾਂ ਨੇ ਜਾਣਾ ਸੀ। ਸ਼ੇਖ਼ ਸਾਅਦੀ ਕਹਿੰਦੇ ਹਨ ਕਿ ਮੈਂ ਵੀ ਉਸ ਮੁਹੱਲੇ ਵਿਚ ਰਹਿੰਦਾ ਸੀ, ਮੈਨੂੰ ਵੀ ਜਾਣਾ ਪਿਆ। ਉਸ ਅੰਤਿਮ ਸਮਾਰੋਹ ਵਿਚ ਜੋ ਉਸ ਮੁਰਦੇ ਦੇ ਨਮਿੱਤ ਹੋ ਰਿਹਾ ਸੀ, ਸਾਰਿਆਂ ਨੇ ਮੈਨੂੰ ਕਿਹਾ ਜੋ ਗੁਜ਼ਰ ਗਿਆ ਹੈ, ਉਸਦੇ ਸੰਬੰਧ ਵਿਚ ਤੁਸੀਂ ਕੁਝ ਕਹੋ। ਇਹ ਫ਼ਕੀਰ ਕਹਿੰਦਾ ਹੈ ਕਿ ਮੈਂ ਬੜਾ ਦੁਬਿਧਾ ਵਿਚ ਪੈ ਗਿਆ। ਫ਼ਕੀਰ ਝੂਠ ਬੋਲ ਨਹੀਂ ਸਕਦਾ ਤੇ ਸੱਚ ਵੀ ਕਿਵੇਂ ਆਖੇ ਕਿਸੇ ਮਰੇ ਦੇ ਨਮਿੱਤ, ਇੰਨੀ ਦੁਨੀਆਂ ਬੈਠੀ ਹੈ। ਫਿਰ ਵੀ ਜਿਹੜੇ ਫ਼ਕੀਰ ਹੁੰਦੇ ਹਨ, ਯੁਕਤੀ ਕੱਢ ਲੈਂਦੇ ਹਨ। ਉਹਨਾਂ ਨੇ ਸਾਰਿਆਂ ਨੂੰ ਸੰਬੋਧਨ ਕਰਦਿਆਂ ਹੋਇਆਂ ਕਿਹਾ- ਇਸਦੀ ਮੌਤ 'ਤੇ ਮੈਨੂੰ ਅਫ਼ਸੋਸ ਬੜਾ ਹੈ, ਕਿਉਂਕਿ ਇਸਦੇ ਵਿਚ ਇੰਨੀ ਖ਼ੂਬੀ ਸੀ ਕਿ ਇਸ ਦੇ ਬਾਕੀ ਜਿਹੜੇ ਚਾਰ ਭਰਾ ਹਨ, ਉਹਨਾਂ ਨਾਲੋਂ ਚੰਗਾ ਸੀ। ਉਹ ਚਾਰ ਭਰਾ ਉਸਦੇ ਨਾਲੋਂ ਵੀ ਬੁਰੇ ਸਨ। ਇਹ ਦੋ ਲਫ਼ਜ਼ ਕਹਿ ਕੇ ਸ਼ੇਖ਼ ਸਾਅਦੀ ਨੇ ਆਪਣੀ ਜਾਨ ਛੁਡਾਈ ਕਿ ਮਿੱਤਰੋ ! ਦੋਸਤੋ ! ਇਸਦੇ ਵਿਚ ਬੜੀਆਂ ਖ਼ੂਬੀਆਂ ਸਨ। ਆਪਣੇ ਬਾਕੀ ਚਾਰ ਭਰਾਵਾਂ ਨਾਲੋਂ ਚੰਗਾ ਸੀ। ਇਸਦਾ ਮਤਲਬ ਕਿ ਜਿੰਨਾ ਇਹ ਜ਼ਾਲਮ ਸੀ, ਉਹ ਚਾਰੇ ਇਸ ਤੋਂ ਜ਼ਿਆਦਾ ਜ਼ਾਲਮ ਸਨ। ਮਰੇ ਹੋਏ ਦੇ ਨਮਿੱਤ ਕੁਝ ਨਾ ਕੁਝ ਤਾਂ ਕਹਿਣਾ ਹੁੰਦਾ ਹੈ। ਬੜੀ ਕਠਿਨ ਖੇਡ ਹੈ। ਮਨੁੱਖ ਉਸਤਤ ਵੀ ਨਾ ਕਰੇ, ਨਿੰਦਾ ਵੀ ਨਾ ਕਰੇ। ਮਨੁੱਖ ਉਸਤਤ ਵੀ ਸੁਣਨਾ ਚਾਹੁੰਦਾ ਹੈ, ਨਿੰਦਾ ਵੀ ਸੁਣਨਾ ਚਾਹੁੰਦਾ ਹੈ।

ਧਾਰਮਿਕ ਮਨੋਵਿਗਿਆਨ ਇਹ ਕਹਿ ਰਿਹਾ ਹੈ ਕਿ ਮਨੁੱਖ ਉਸਤਤ ਵੀ ਸੁਣਨਾ

ਚਾਹੁੰਦਾ ਹੈ, ਪਰ ਸ਼ਰਤ ਹੈ ਆਪਣੀ ਹੋਵੇ, ਫਿਰ ਰੱਸ ਆਉਂਦਾ ਹੈ। ਮਨੁੱਖ ਨਿੰਦਾ ਵੀ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਗੁਆਂਢੀ ਦੀ ਹੋਵੇ, ਫਿਰ ਰੱਸ ਆਉਂਦਾ ਹੈ। ਹੁਣ ਮੁਰਦੇ ਦੀ ਉਸਤਤ ਕਰੋ, ਚਾਹੇ ਨਿੰਦਿਆ ਕਰੋ, ਉਹ ਇਸ ਤੋਂ ਪਰੇ ਚਲਾ ਗਿਆ ਹੈ। ਹਾਨ ਲਾਭ ਤੋਂ ਪਰੇ ਚਲਾ ਗਿਆ ਹੈ। ਦੁੱਖ ਸੁੱਖ ਤੋਂ ਪਰੇ ਚਲਾ ਗਿਆ ਹੈ। ਮੁਰਦਾ ਸੁੰਨ ਹੈ, ਕਿਉਂਕਿ ਉਸਦੇ ਵਿਚ ਜ਼ਿੰਦਗੀ ਰਹੀ ਨਹੀਂ। ਉਹ ਜ਼ਿੰਦਾ ਹੁੰਦਿਆਂ-ਹੁੰਦਿਆਂ ਸੁੰਨ ਹੋ ਜਾਂਦਾ ਹੈ।

*ਜੀਵਤੁ ਮਰੈ ਮਰੈ ਫੁਨਿ ਜੀਵੈ॥*

(ਅੰਗ ੩੩੨)

ਤੇ ਬੱਚਿਆਂ ਦੀ ਖੇਡ ਧਰਮ ਨਾ ਸਮਝੋ। ਇਹ ਤਾਂ ਮੁਰਦੇ ਵਾਂਗ ਮੁਰੀਦ ਹੋ ਗਿਆ।

*ਜੀਵਤੁ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥*
*ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥ ੧॥*
*ਮੇਰੇ ਰਾਮ ਐਸਾ ਖੀਰੁ ਬਿਲੋਈਐ॥*
*ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ॥*

(ਅੰਗ ੩੩੨)

*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥*

(ਅੰਗ ੨੮੩)

ਜੀਉਂਦੇ ਜਾਗਦੇ ਮਨੁੱਖ ਦਾ ਮਨ ਸੁੰਨ ਹੋਣਾ ਕਠਿਨ ਗੱਲ ਹੈ। ਕਿਉਂ ਨਹੀਂ ਸੁੰਨ ਹੁੰਦਾ, ਮੰਨਦਾ ਨਹੀਂ। ਬੜੀਆਂ ਭਾਰੀਆਂ ਮੰਗਾਂ ਕਰਕੇ ਅੰਦਰ ਬੜਾ ਰੌਲਾ ਰਹਿੰਦਾ ਹੈ। ਮਨੁੱਖ ਜਿੱਧਰ ਵੀ ਜਾ ਰਿਹਾ ਹੈ ਸ਼ੋਰ ਨਾਲ ਲਈ ਜਾ ਰਿਹਾ ਹੈ। ਮਨੁੱਖ ਜਿੱਧਰ ਵੀ ਬੈਠਾ ਹੈ, ਭੀੜ ਵਿਚ ਬੈਠਾ ਹੈ।

ਮੰਗ ਦੇ ਕੇਂਦਰ ਵਿਦਵਾਨ ਤਿੰਨ ਮੰਨਦੇ ਹਨ। ਕੁਝ ਮੰਗਾਂ ਅਜਿਹੀਆਂ ਹਨ ਜੋ ਹੰਕਾਰ ਨਾਲ ਸਬੰਧਿਤ ਹਨ। ਕੁਝ ਮੰਗਾਂ ਅਜਿਹੀਆਂ ਹਨ ਜੋ ਲੋਭ ਨਾਲ ਸਬੰਧਿਤ ਹਨ। ਕੁਝ ਮੰਗਾਂ ਅਜਿਹੀਆਂ ਹਨ ਜੋ ਕਾਮ ਨਾਲ ਸਬੰਧਿਤ ਹਨ। ਜੇਕਰ ਆਪਣੀਆਂ ਮੰਗਾਂ ਦਾ ਅਧਿਐਨ ਕਰੀਏ ਤਾਂ ਇਹਨਾਂ ਦੇ ਕੇਂਦਰ ਇਹ ਤਿੰਨ ਹੀ ਹੋਣਗੇ। ਮੰਗ ਰਿਹਾ ਹੈ ਕੁਝ ਮਨੁੱਖ ਹੰਕਾਰ ਦੀ ਖ਼ਾਤਿਰ, ਇਹ ਹੰਕਾਰ ਨੂੰ ਤ੍ਰਿਪਤ ਕਰਨਾ ਚਾਹੁੰਦਾ ਹੈ। ਮੰਗ ਰਿਹਾ ਹੈ ਮਨੁੱਖ ਕੁਝ ਲੋਭ ਦੀ ਖ਼ਾਤਿਰ, ਇਹ ਲੋਭ ਨੂੰ ਸ਼ਾਂਤ ਕਰਨਾ ਚਾਹੁੰਦਾ ਹੈ। ਮੰਗ ਰਿਹਾ ਹੈ ਮਨੁੱਖ ਕੁਝ ਕਾਮ ਦੀ ਖ਼ਾਤਿਰ, ਇਹ ਜੋ ਕਾਮ ਵਾਸ਼ਨਾ ਨੂੰ ਖ਼ਤਮ ਕਰਨਾ ਚਾਹੁੰਦਾ ਹੈ। ਕੋਈ ਵੀ ਮੰਗ ਜੋ ਹਜ਼ਾਰਾਂ-ਲੱਖਾਂ ਤਰ੍ਹਾਂ ਦੀ ਮਨੁੱਖ ਦੇ ਅੰਦਰ ਉਮੜਦੀ ਹੈ, ਉਹ ਇਹਨਾਂ ਹੀ ਥਾਵਾਂ ਤੋਂ ਉੱਠਦੀ ਹੈ। ਜੀਵਨ ਭਰ ਦਾ ਅਨੁਭਵ ਤੇ ਸੰਸਾਰ ਦਾ ਇਤਿਹਾਸ ਇਹ ਦੱਸਦਾ ਹੈ ਕਿ ਮਨੁੱਖ ਤ੍ਰਿਪਤ

ਨਹੀਂ ਹੁੰਦਾ, ਕਿਉਂਕਿ ਇਕ ਮੰਗ ਪੂਰੀ ਹੁੰਦੀ ਹੈ ਤੇ ਨਾਲ ਦੂਜੀ ਜਨਮ ਲੈ ਲੈਂਦੀ ਹੈ। ਜੀਵਨ ਭਰ ਮੰਗਾਂ ਪੂਰੀਆਂ ਹੁੰਦੀਆਂ ਜਾਣ, ਕੁਝ ਨਾ ਕੁਝ ਅਜਿਹਾ ਹੋਵੇਗਾ ਜੋ ਨਹੀਂ ਹੈ। ਇਸ ਲਈ ਅਨੁਭਵ ਇਹ ਕਹਿੰਦਾ ਹੈ ਕਿ ਸਾਰੀਆਂ ਮੰਗਾਂ ਨਹੀਂ ਪੂਰੀਆਂ ਹੋ ਸਕਦੀਆਂ।

ਹਜ਼ਾਰਾਂ ਮਨੁੱਖਾਂ ਨੇ ਮੈਨੂੰ ਅਜਿਹਾ ਦੱਸਿਆ ਹੋਵੇਗਾ ਕਿ ਨਾਮ ਜੱਪਦਿਆਂ-ਜੱਪਦਿਆਂ ਰੱਸ ਮਿਲਿਆ ਸੀ। ਗੁਸਤਾਖ਼ੀ ਮਾਫ਼, ਇਸਨੂੰ ਹੰਕਾਰ ਨਾ ਸਮਝ ਲੈਣਾ, ਮੈਂ ਉਹਨਾਂ ਨੂੰ ਕਹਿ ਦਿੰਦਾ ਹੁੰਦਾ ਹਾਂ ਕਿ ਮਿਲ ਤਾਂ ਗਿਆ, ਉਸਦੀ ਬਖ਼ਸ਼ਿਸ਼ ਸੀ, ਪਾਤਰਤਾ ਨਹੀਂ ਸੀ, ਗੁਆ ਦਿੱਤਾ। ਇਸ ਤਰ੍ਹਾਂ ਜਿਸ ਦੀ ਸਮਰਥਾ ਨਹੀਂ ਹੁੰਦੀ, ਧਨ ਮਿਲ ਤਾਂ ਜਾਂਦਾ ਹੈ, ਪਰ ਗੁਆ ਬੈਠਦਾ ਹੈ। ਮੈਂ ਬੜੇ-ਬੜੇ ਚੋਟੀ ਦੇ ਧਨਾਢ ਰੋਂਦੇ ਹੋਏ ਦੇਖੇ ਹਨ। ਜੀਵਨ ਭਰ ਵੀ ਮੰਗਾਂ ਪੂਰੀਆਂ ਹੁੰਦੀਆਂ ਜਾਣ, ਫਿਰ ਵੀ ਅਜਿਹਾ ਹੋਵੇਗਾ ਜੋ ਨਹੀਂ ਹੈ। ਮਿਲ ਗਿਆ ਕਿਤੇ ਅਚਨਚੇਤ ਗੁਰਬਾਣੀ ਦਾ ਰੱਸ, ਗੁਆ ਬੈਠੇ, ਪਾਤਰਤਾ ਨਹੀਂ ਸੀ। ਪ੍ਰਮਾਤਮਾ ਦੇ ਕੇ ਖੋਂਹਦਾ ਨਹੀਂ। ਉਹ ਫਿਰ ਵੀ ਦੇਈ ਜਾਂਦਾ ਹੈ, ਪਰ ਪਾਤਰਤਾ ਛੋਟੀ ਹੁੰਦੀ ਹੈ, ਡੁੱਲ੍ਹ ਜਾਂਦਾ ਹੈ। ਇਸ ਲਈ ਧਾਰਮਿਕ ਵਿਦਵਾਨ ਕਹਿੰਦੇ ਹਨ ਕਿ ਤੂੰ ਯਤਨ ਕਰ ਆਪਣੀ ਪਾਤਰਤਾ ਨੂੰ ਵਧਾ। ਇਹ ਜਿਹੜੀ ਰੋਜ਼ ਦੀ ਸਾਧਨਾ ਹੈ, ਅੰਮ੍ਰਿਤ ਵੇਲੇ ਦੀ ਉੱਠਣਾ ਹੈ, ਜਾਗਣਾ ਹੈ, ਜੱਪ-ਤੱਪ ਕਰਨਾ ਹੈ, ਇਹ ਆਪਣੀ ਪਾਤਰਤਾ ਬਣਾਉਣੀ ਹੈ। ਯਕੀਨ ਜਾਣੋ, ਜਿਸ ਦਿਨ ਪਾਤਰਤਾ ਬਣ ਗਈ, ਉਸੇ ਦਿਨ ਨਾਮ ਦਾ ਰੱਸ ਮਿਲ ਜਾਂਦਾ ਹੈ। ਅੱਜ ਤੱਕ ਨਹੀਂ ਮਿਲਿਆ ਤਾਂ ਫ਼ਰੀਦ ਦੀ ਤਰ੍ਹਾਂ ਹੀ ਕਹਿ ਉੱਠਣਾ-

*ਮੁਝ ਅਵਗਨ ਸਹ ਨਾਹੀ ਦੋਸੁ ॥*

(ਅੰਗ ੭੯੪)

ਕੀ ਪ੍ਰਮਾਤਮਾ ਨੇ ਰੋਸ ਕੀਤਾ ਹੋਇਆ ਹੈ, ਨਹੀਂ ਮਿਲਦਾ ? ਇੰਨੀਆਂ ਨਮਾਜ਼ਾਂ ਪਿਆ ਪੜ੍ਹਦਾ ਹੈਂ। ਇਹ ਸ਼ੇਖ਼ ਸੁਲਤਾਨ ਫ਼ਰੀਦ ਨੂੰ ਕਹਿ ਰਿਹਾ ਸੀ ਕਿ ਇੰਨੀ ਨਮਾਜ਼ ਪੜ੍ਹਦੇ ਹੋ। ਸਾਰਾ ਦਿਨ ਅੱਲ੍ਹਾ-ਹੂ, ਅੱਲ੍ਹਾ-ਹੂ ਕਰਦੇ ਹੋ। ਇੰਨੀ ਇਬਾਦਤ ਕਰਦੇ ਹੋ, ਪਰ ਖੇਡ ਤਾਂ ਨਹੀਂ ਬਣੀ। ਕੀ ਰੱਬ ਰੁੱਸਿਆ ਹੋਇਆ ਹੈ ? ਫ਼ਰੀਦ ਕਹਿੰਦੇ ਹਨ, ਮੇਰੇ ਕੋਲ ਪਾਤਰ ਹੀ ਨਹੀਂ। 26 ਸਾਲ ਤੋਂ ਤਪੱਸਿਆ ਕਰ ਰਹੇ ਹਨ ਤੇ ਕਹਿੰਦੇ ਹਨ ਪਾਤਰਤਾ ਨਹੀਂ ਜੁਟਾ ਸਕਿਆ। ਕਈ ਵਾਰੀ ਜ਼ਿੰਦਗੀਆਂ ਦੀਆਂ ਜ਼ਿੰਦਗੀਆਂ ਲੰਘ ਜਾਂਦੀਆਂ ਹਨ ਪਾਤਰਤਾ ਜੁਟਾਣ ਵਿਚ। ਉਸਦੀ ਬਖ਼ਸ਼ਿਸ਼ ਤਾਂ ਹਰ ਸਮੇਂ ਹੋ ਰਹੀ ਹੈ। ਮਨੁੱਖ ਦੇ ਕੋਲ ਪਾਤਰਤਾ ਨਹੀਂ ਹੈ, ਇਸ ਲਈ ਉਹ ਵਸਤੂ ਨਹੀਂ ਮਿਲਦੀ। ਜੋ ਕੁਝ ਮਿਲ ਗਿਆ, ਉਹ ਪਾਤਰਤਾ ਸੀ, ਜੋ ਨਹੀਂ ਮਿਲਿਆ ਪਾਤਰਤਾ ਨਹੀਂ ਸੀ। ਸਾਧਨਾ ਸਿਰਫ਼ ਪਾਤਰਤਾ ਜੁਟਾਉਣ ਲਈ ਹੁੰਦੀ ਹੈ। ਜੇਕਰ ਪ੍ਰਮਾਤਮਾ ਕੋਲੋਂ ਪ੍ਰਾਪਤੀ ਲਈ ਵੀ ਇੰਨੀ ਮਿਹਨਤ ਕਰਨੀ ਪਵੇ, ਫਿਰ ਉਹ ਬਖ਼ਸ਼ਿੰਦ ਨਹੀਂ ਹੈ। ਮਿਹਨਤ ਕਰਨੀ ਪੈਂਦੀ ਹੈ ਪਾਤਰਤਾ ਜੁਟਾਉਣ ਲਈ। ਉਹ ਹਰ ਸਮੇਂ ਬਾਰਿਸ਼ ਕਰ ਰਿਹਾ ਹੈ, ਪਰ ਕਰਾਂ ਕੀ ਮੇਰੇ ਕੋਲ ਨਿੱਕੀ ਜਿਹੀ ਕੌਲੀ ਹੈ, ਉੱਨਾ ਹੀ ਪਾਣੀ ਆਇਆ।

ਮੈਂ ਅਰਜ਼ ਕਰਾਂ, ਮਰਦੇ ਦੱਮ ਤੱਕ ਮਨੁੱਖ ਦਾ ਮਨ ਅਮੰਗ ਨਹੀਂ ਹੁੰਦਾ। ਮੰਗਾਂ ਦਾ ਬੋਝ ਸਿਰ 'ਤੇ ਪਿਆ ਰਹਿੰਦਾ ਹੈ। ਇਸੇ ਦਬਾਉ ਹੇਠ ਮਰ-ਖੱਪ ਜਾਂਦਾ ਹੈ। ਹੰਕਾਰ ਮੰਗਦਾ ਹੈ ਪ੍ਰਭੁਤਾ। ਇੰਨੀ ਵੱਡੀ ਪ੍ਰਭੁਤਾ ਮੰਗਦਾ ਹੈ,

*ਨਵਾ ਖੰਡਾ ਵਿਚਿ ਜਾਣੀਐ*

(ਜਪੁ ਜੀ ਸਾਹਿਬ)

ਇਹ ਕੀ, ਇਕ ਸ਼ਹਿਰ ਦੇ ਬੰਦੇ ਮੈਨੂੰ ਜਾਣਨ ਤੇ ਬਰਾਦਰੀ ਦੇ ਨਹੀਂ। ਇਕ ਮੁਲਕ ਦੇ ਜਾਣਨ, ਨਹੀਂ। ਨਉ ਖੰਡਾਂ ਵਿਚ ਮੈਨੂੰ ਜਾਣਿਆ ਜਾਏ, ਇੰਨੀ ਮੇਰੀ ਪ੍ਰਭੁਤਾ ਹੋਵੇ। ਇਹ ਹੰਕਾਰ ਦੀ ਮੰਗ ਹੈ। ਲੋਭ ਦੀ ਮੰਗ ਹੈ ਕਿ ਬਹੁਤ ਧਨ ਚਾਹੀਦਾ ਹੈ। ਕਿੰਨਾ ਧਨ ਚਾਹੀਦਾ ਹੈ ? ਅਸੀਮ, ਸੀਮਾ ਨਹੀਂ ਦੱਸਦਾ। ਫਿਰ ਕਾਮ ਦੀ ਮੰਗ।

ਲੋਕੀਂ ਤਿੰਨਾਂ ਮੰਗਾਂ ਨੂੰ ਤ੍ਰਿਪਤ ਕਰਨ ਦੀ ਕੋਸ਼ਿਸ਼ ਕਰਦੇ ਰਹੇ, ਪਰ ਨਹੀਂ ਹੋਈ। ਨਜ਼ਾਮ ਹੈਦਰਾਬਾਦ ਦੀਆਂ 600 ਬੇਗਮਾਂ ਸਨ। ਹੋਰ ਦੁਰਾਚਾਰੀ ਕਿਸ ਨੂੰ ਕਹਿੰਦੇ ਹਨ। ਇਕ ਮਹਾਰਾਜੇ ਦੀਆਂ 800 ਪਟਰਾਣੀਆਂ ਸਨ, ਹੋਰ ਦੁਰਾਚਾਰੀ ਕਿਸ ਨੂੰ ਆਖੋਗੇ। ਮੰਗ ਜਦੋਂ ਵੀ ਨਿਕਲੇਗੀ, ਇਹਨਾਂ ਤਿੰਨਾਂ ਥਾਵਾਂ ਤੋਂ ਨਿਕਲੇਗੀ। ਜਾਂ ਤਾਂ ਇਹ ਮੰਗਾਂ ਸਮਾਪਤ ਹੋਣ ਤੇ ਮੰਗਾਂ ਦਾ ਬੋਝ ਉਤਰੇ ਜਾਂ ਮੰਗਾਂ ਪੂਰੀਆਂ ਹੋਣ, ਪਰ ਨਹੀਂ ਹੋਣਗੀਆਂ ਪੂਰੀਆਂ। ਕਿਉਂ ? ਜ਼ਿੰਦਗੀ ਸੀਮਤ ਹੈ। ਖ਼ਾਹਿਸ਼ਾਂ ਦੀ ਕੋਈ ਸੀਮਾ ਨਹੀਂ ਹੈ। ਇਕ ਦਿਨ ਜ਼ਿੰਦਗੀ ਖ਼ਤਮ ਹੋ ਜਾਂਦੀ ਹੈ, ਪਰ ਖ਼ਾਹਿਸ਼ਾਂ ਖ਼ਤਮ ਨਹੀਂ ਹੁੰਦੀਆਂ। ਫਿਰ ਕਿਸ ਤਰ੍ਹਾਂ ਕਰੀਏ ? ਜਿੰਨੇ ਚਿਰ ਤੱਕ ਮੰਗ ਜਾਰੀ ਹੈ, ਮੰਗਤੇ ਦੀ ਤਰ੍ਹਾਂ ਮਰਿਆ ਹੈ। ਫਿਰ ਮੰਗਤੇ ਦੀ ਤਰ੍ਹਾਂ ਜਨਮ ਲਵੇਗਾ। ਜਿੰਨੇ ਚਿਰ ਤੱਕ ਕੋਈ ਬਾਦਸ਼ਾਹ ਦੀ ਤਰ੍ਹਾਂ ਨਹੀਂ ਬਣਿਆ, ਜਨਮ ਮਰਨ ਤੋਂ ਰਹਿਤ ਨਹੀਂ ਹੋ ਸਕਦਾ। ਜਿਨ੍ਹਾਂ ਨੂੰ ਤੁਸੀਂ ਬਾਦਸ਼ਾਹ ਕਹਿੰਦੇ ਹੋ, ਭਿਖਾਰੀ ਹੁੰਦੇ ਹਨ। ਕੀ ਉਹਨਾਂ ਦੇ ਮਨ ਅਮੰਗ ਹੁੰਦੇ ਹਨ ? ਮੰਗ ਤਾਂ ਹੁੰਦੀ ਹੈ। ਸੰਸਾਰ ਦਾ ਮੰਗਤਾ ਸੀ, ਇਸ ਨੂੰ ਸੰਸਾਰ ਚਾਹੀਦਾ ਸੀ ਤਾਂ ਪ੍ਰਮਾਤਮਾ ਫਿਰ ਸੰਸਾਰ ਵਿਚ ਭੇਜ ਦਿੰਦਾ ਹੈ। ਤੈਨੂੰ ਸੰਸਾਰ ਚਾਹੀਦਾ ਹੈ, ਜਾ।

*ਪ੍ਰਭ ਕੈ ਸਿਮਰਨਿ ਮੋਖ।*

ਜੇ ਪ੍ਰਭੂ ਦਾ ਸਿਮਰਨ ਕਰੀਏ, ਉਸਨੂੰ ਯਾਦ ਕਰੀਏ ਤੇ ਯਾਦ ਕਰਦਿਆਂ-ਕਰਦਿਆਂ ਉਸ ਨੂੰ ਮੰਗੀਏ।

ਮੰਗ ਇਸ ਤਰ੍ਹਾਂ ਅੰਦਰੋਂ ਹੋਵੇ, ਜਿਵੇਂ ਹੰਕਾਰ ਕੇਂਦਰ ਬਣਿਆ ਹੈ, ਲੋਭ ਕੇਂਦਰ ਬਣਿਆ ਹੈ, ਕਾਮ ਕੇਂਦਰ ਬਣਿਆ ਹੈ, ਇਥੇ ਇਸ ਮੰਗ ਦਾ ਕੇਂਦਰ ਬਣੇ ਸਾਡੀ ਸ਼ਰਧਾ, ਸਾਡਾ ਭਰੋਸਾ। ਸਿਰਫ਼ ਮੰਗੇ ਮਨੁੱਖ ਪ੍ਰਮਾਤਮਾ। ਹੁਣ ਈਸ਼ਵਰ ਹੀ ਸਭ ਕੁਝ ਹੈ। ਪਹਾੜ ਹੈ, ਸੋਨਾ ਹੈ, ਚਾਂਦੀ ਹੈ, ਸੰਸਾਰ ਹੈ, ਖੰਡ ਹੈ, ਬ੍ਰਹਿਮੰਡ ਹੈ, ਸਾਰੇ ਦਾ ਸਾਰਾ ਤਾਂ ਪ੍ਰਮਾਤਮਾ ਦੇ ਵਿਚ ਹੈ। ਪ੍ਰਮਾਤਮਾ ਮਿਲੇ ਤਾਂ ਸਭ ਕੁਝ ਮਿਲ ਗਿਆ। ਸਭ ਕੁਝ ਮਿਲਿਆ ਤਾਂ ਕੁਝ ਵੀ ਨਹੀਂ ਮਿਲਿਆ।

ਮੰਗਾਂ ਉਸ ਦੇ ਅੰਦਰ ਵੀ ਜਾਰੀ ਹੁੰਦੀਆਂ ਹਨ, ਜਿਸ ਨੂੰ ਤੁਸੀਂ ਕਹਿ ਦਿੰਦੇ ਹੋ, ਇਸਦੇ ਕੋਲ ਤਾਂ ਸਭ ਕੁਝ ਹੈ। ਸਭ ਕੁਝ ਕਿਸੇ ਕੋਲ ਵੀ ਨਹੀਂ ਹੈ। ਇਸਦੇ ਕੋਲ ਸਭ ਕੁਝ ਹੈ, ਉਸਨੂੰ ਕਹਿ ਸਕਦੇ ਹਾਂ, ਜਿਸਦੇ ਕੋਲ ਪ੍ਰਮਾਤਮਾ ਹੈ। ਇਹ ਧੁੰਨ ਪ੍ਰੇਮ ਤੋਂ ਪੈਦਾ ਹੁੰਦੀ ਹੈ, ਬਿਰਹਾ ਤੋਂ ਪੈਦਾ ਹੁੰਦੀ ਹੈ ਅਤੇ ਇਹ ਬਿਰਹਾ ਤੇ ਪ੍ਰੇਮ ਤਾਂ ਪੈਦਾ ਹੁੰਦਾ ਹੈ ਜੇ ਯਾਦ ਕਰੀਏ। ਜਿਵੇਂ ਖਾਂਦਾ ਹੋਇਆ ਭੋਜਨ ਸਰੀਰ ਦੇ ਅੰਦਰ ਕੁਝ ਪੜਾਵਾਂ ਤੋਂ ਲੰਘ ਕੇ ਅੰਤਿਮ ਲੂਣ ਬਣਦਾ ਹੈ। ਕੀਤੀ ਹੋਈ ਯਾਦ, ਕੀਤਾ ਹੋਇਆ ਜੱਪ, ਜੱਪਿਆ ਹੋਇਆ ਨਾਮ ਕੁਝ ਪੜਾਵਾਂ ਤੋਂ ਲੰਘ ਕੇ ਪ੍ਰੇਮ ਬਣ ਜਾਂਦਾ ਹੈ। ਵਾਹਿਗੁਰੂ ਵਾਹਿਗੁਰੂ ਤਾਂ ਕਰ ਰਿਹਾ ਹੈ, ਪ੍ਰੇਮ ਨਹੀਂ ਹੈ। ਰੋਟੀ ਖਾ ਰਿਹਾ ਹੈ, ਪਰ ਅਜੇ ਖ਼ੂਨ ਤਾਂ ਨਹੀਂ ਬਣਿਆ। ਜੇਕਰ ਬੁਰਕੀ ਵਾਕਿਆ ਹੀ ਅੰਦਰ ਚਲੀ ਗਈ ਹੈ ਤਾਂ ਕੁਝ ਪੜਾਵਾਂ ਤੋਂ ਲੰਘ ਕੇ ਇਸਦਾ ਕੁਝ ਭਾਗ ਖ਼ੂਨ ਬਣ ਜਾਏਗਾ। ਯਾਦ ਕਰ ਰਿਹਾ ਹੈ ਵਾਕਿਆ ਹੀ ਵਾਹਿਗੁਰੂ ਵਾਹਿਗੁਰੂ ਕਹਿ ਰਿਹਾ ਹੈ, ਇਸਦੇ ਵਿਚ ਇਸਦਾ ਹਿਰਦਾ ਵੀ ਹੈ, ਹਰੇਕ ਦੀ ਸਮੱਸਿਆ ਹੈ, ਇਸਦੇ ਵਿਚ ਮਨ ਨਹੀਂ ਹੁੰਦਾ। ਹੰਕਾਰ ਤੋਂ ਜਿਹੜੀ ਮੰਗ ਪੈਦਾ ਹੁੰਦੀ ਹੈ, ਉਸਦੇ ਵਿਚ ਮਨ ਪੂਰਾ ਹੁੰਦਾ ਹੈ। ਲੋਭ ਤੋਂ ਜਿਹੜੀ ਮੰਗ ਪੈਦਾ ਹੁੰਦੀ ਹੈ, ਉਸਦੇ ਵਿਚ ਪੂਰਾ ਮਨ ਹੁੰਦਾ ਹੈ। ਕਾਮ ਤੋਂ ਜਿਹੜੀ ਮੰਗ ਪੈਦਾ ਹੁੰਦੀ ਹੈ, ਉਸਦੇ ਵਿਚ ਪੂਰਾ ਮਨ ਹੁੰਦਾ ਹੈ। ਜੱਪ ਕਰਕੇ, ਬਾਣੀ ਪੜ੍ਹ ਕੇ ਇਥੇ ਹੁਣ ਚਾਹੀਏ ਪ੍ਰਮਾਤਮਾ ਦੀ ਮੰਗ, ਨਹੀਂ ਹੁੰਦੀ। ਜੱਪ ਕਰ ਰਿਹਾ ਹੈ, ਪ੍ਰਮਾਤਮਾ ਦੀ ਮੰਗ ਕੋਈ ਨਹੀਂ। ਇਹੀ ਸਾਰਿਆਂ ਦੀ ਸਮੱਸਿਆ ਹੈ। ਜਿਹੜੇ ਕਹਿੰਦੇ ਹਨ ਕਿ ਪ੍ਰਮਾਤਮਾ ਦੇ ਘਰ ਦੇਰ ਹੈ, ਅੰਧੇਰ ਨਹੀਂ। ਤੇ ਮੈਂ ਕਹਿੰਦਾ ਹੁੰਦਾ ਹਾਂ ਦੇਰ ਹੀ ਅੰਧੇਰ ਹੈ। ਮੈਂ ਪਾਣੀ ਦੀ ਪਿਆਸ ਲਈ ਤੜਪ-ਤੜਪ ਕੇ ਮਰ ਜਾਵਾਂ ਤੇ ਪ੍ਰਭੂ ਬਾਅਦ ਵਿਚ ਸਾਗਰ ਉਮੜਾ ਦੇਵੇ, ਕਿਹੜੇ ਕੰਮ ? ਦੇਰ ਹੀ ਅੰਧੇਰ ਹੈ। ਮੈਂ ਫ਼ਰਿਆਦ ਕਰਦਾ ਰਿਹਾ ਕਿ ਮੈਂ ਡੁੱਬ ਰਿਹਾ ਹਾਂ, ਬਚਾਉ ਬਚਾਉ। ਜਦੋਂ ਮੈਂ ਡੁੱਬ ਗਿਆ ਤੇ ਕੋਈ ਬੜੀ ਲੈ ਕੇ ਆਵੇ, ਉਸ ਕਿਹੜੇ ਕੰਮ? ਦੇਰ ਹੀ ਅੰਧੇਰ ਹੈ। ਮੈਂ ਮੰਗਾਂ ਮੰਗਦਾ-ਮੰਗਦਾ ਮਰ ਜਾਵਾਂ, ਬਾਅਦ ਵਿਚ ਤੂੰ ਪੂਰੀ ਕਰੇਂ। ਜਿਸ ਦਿਨ ਮਨੁੱਖ ਦੀ ਪਾਤਰਤਾ ਪੂਰੀ ਹੋ ਜਾਂਦੀ ਹੈ, ਜਿਸ ਦਿਨ ਜੱਪਿਆ ਹੋਇਆ ਨਾਮ ਯਾਦ ਬਣ ਜਾਂਦਾ ਹੈ ਤੇ ਯਾਦ ਪ੍ਰੇਮ ਬਣ ਜਾਂਦੀ ਹੈ ਤਾਂ ਪ੍ਰੇਮ ਮੰਗ ਕਰ ਉੱਠਦਾ ਹੈ, ਪ੍ਰਭੂ ਹੁਣ ਤੂੰ ਮਿਲ, ਉਸੇ ਸਮੇਂ ਮਿਲ। ਇਸ ਲਈ ਕਹਿੰਦੇ ਹਨ ਕਿ ਮੰਗਣ ਦੀ ਜਾਚ ਸਿਖ। ਉਸ ਇਕ ਦੇ ਮੰਗਣ ਲਈ ਪਿਆਰ ਚਾਹੀਦਾ ਹੈ, ਬਿਰਹਾ ਚਾਹੀਦਾ ਹੈ। ਉਸ ਇਕ ਦੇ ਮਿਲਦਿਆਂ ਹੀ ਸਭ ਕੁਝ ਮਿਲ ਜਾਂਦਾ ਹੈ, ਕਿਉਂਕਿ ਉਸ ਇਕ ਦੇ ਵਿਚ ਹੀ ਸਭ ਕੁਝ ਹੈ। ਇਸ ਸ਼ਬਦ ਦੇ ਵਿਚ ਇਸ ਤਰ੍ਹਾਂ ਦੇ ਭਾਵ ਮੇਰੇ ਪਾਤਿਸ਼ਾਹ ਨੇ ਵਰਣਨ ਕੀਤੇ ਹਨ, ਆਪ ਸਰਵਨ ਕਰੋ।

*ਧਨਾਸਰੀ ਮਹਲਾ ੫॥ ਮਾਂਗਉ ਰਾਮ ਤੇ ਸਭਿ ਥੋਕ॥*

ਧਨਾਸਰੀ ਰਾਗ ਵਿਚ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਵਾਕ ਹੈ। ਹੇ ਰਮੇ ਹੋਏ ਰਾਮ ! ਮੈਂ ਤੇਰੇ ਕੋਲੋਂ ਸਭ ਕੁਝ ਮੰਗਦਾ ਹਾਂ। ਸਾਰੇ ਪਦਾਰਥ ਮੰਗਦਾ ਹਾਂ।

ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥ ੧॥ ਰਹਾਉ॥

ਇਹ ਸਭ ਕੁਝ ਮੈਂ ਕਿਸੇ ਮਨੁੱਖ ਕੋਲੋਂ ਵੀ ਨਹੀਂ ਮੰਗਦਾ, ਇਹ ਸਭ ਕੁਝ ਮੈਂ ਹੋਰ-ਹੋਰ ਵੀ ਨਹੀਂ ਮੰਗਦਾ। ਤੇਰਾ ਸਿਮਰਨ ਮੰਗਦਾ ਹਾਂ ਤਾਂਕਿ ਮੰਗਾਂ ਤੋਂ ਮੁਕਤੀ ਮਿਲ ਜਾਏ। ਖ਼ਾਹਿਸ਼ਾਂ ਦਾ ਹੀ ਬੰਧਨ ਹੈ। ਤੇਰਾ ਸਿਮਰਨ ਮਿਲ ਜਾਏ, ਕਿਤੇ ਤੇਰੀ ਯਾਦ ਮਿਲ ਜਾਏ।

*ਘੋਖੇ ਮੁਨਿ ਜਨ ਸਿੰਮ੍ਰਿਤ ਪੁਰਾਨਾਂ ਬੇਦ ਪੁਕਾਰਹਿ ਘੋਖ॥*

ਵਿਚਾਰਕਜਨ ਪੁਰਾਨਾਂ ਨੂੰ ਪੜ੍ਹ ਕੇ, ਵੇਦਾਂ ਨੂੰ ਪੜ੍ਹ ਕੇ, ਸ਼ਾਸਤਰਾਂ ਨੂੰ ਪੜ੍ਹ ਕੇ ਇਹੀ ਸਿੱਟਾ ਕੱਢਦੇ ਹਨ।

*ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥*

ਜਦੋਂ ਉਸਦੀ ਕ੍ਰਿਪਾ ਹੋ ਜਾਂਦੀ ਹੈ, ਜਦੋਂ ਅਸੀਂ ਆਪਣੀ ਪਾਤਰਤਾ ਵਧਾ ਲੈਂਦੇ ਹਾਂ, ਫਿਰ ਉਸਦੇ ਸਿਮਰਨ ਦੇ ਨਾਲ ਮੁਕਤੀ ਮਿਲ ਜਾਂਦੀ ਹੈ, ਮੰਗਾਂ ਤੋਂ।

*ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥*

ਮੇਰਾ ਜਿੰਨਾ ਧਾਰਮਿਕ ਆਚਰਨ ਹੈ, ਯਾਦ ਅੰਦਰ ਨਹੀਂ ਵੱਸੀ ਪ੍ਰਮਾਤਮਾ ਦੀ। ਮਾਲਾ ਫੇਰ ਰਿਹਾ ਹੈ, ਜੱਪ ਕਰ ਰਿਹਾ ਹੈ, ਦਾਨ ਕਰ ਰਿਹਾ ਹੈ, ਸੇਵਾ ਕਰ ਰਿਹਾ ਹੈ, ਸੇਵਾ ਵੀ ਜੇਕਰ ਪੂਰੀ ਇਕਾਗਰਤਾ ਤੇ ਧਿਆਨ ਦੇ ਨਾਲ ਹੋਵੇ, ਫਿਰ ਸੇਵਾ ਵੀ ਜੋੜ ਦਿੰਦੀ ਹੈ। ਜਿੰਨੇ ਆਚਾਰ ਵਿਹਾਰ ਹਨ ਧਾਰਮਿਕ, ਮਹਾਰਾਜ ਕਹਿੰਦੇ ਹਨ ਬਿਨਾਂ ਪ੍ਰਮਾਤਮਾ ਦੀ ਯਾਦ ਤੋਂ ਸਭ ਫ਼ਜ਼ੂਲ ਹਨ।

*ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥੧੯॥੫੦॥*

ਗੁਰੂ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਸਿਮਰਨ ਪ੍ਰਾਪਤ ਹੋਇਆ, ਉਸਦੀ ਯਾਦ ਪ੍ਰਾਪਤ ਹੋਈ, ਪ੍ਰਭੂ ਦੀ ਮੰਗ ਪੂਰੀ ਹੋਈ। ਦੋਨੋਂ ਲੋਕ ਸੁਹੇਲੇ ਹੋ ਗਏ। ਇਥੇ ਪਦਾਰਥਾਂ ਦੀ ਮੰਗ ਸ਼ਾਂਤ ਹੋ ਗਈ। ਅਗਾਂਹ ਚੱਲ ਕੇ ਪ੍ਰਲੋਕ ਵਿਚ ਪ੍ਰਮਾਤਮਾ ਦਾ ਮਿਲਣਾ ਨਸੀਬ ਹੋ ਗਿਆ। ਲੋਕ ਤੋਂ ਪਰੇ ਪ੍ਰਲੋਕ, ਸਰੀਰ ਤੋਂ ਪਰੇ ਆਤਮਾ, ਆਤਮਕ ਆਨੰਦ ਦੀ ਪ੍ਰਾਪਤੀ ਹੋ ਗਈ। ਲੋਕ ਪ੍ਰਲੋਕ ਦੋਨੋਂ ਸੁਹੇਲੇ ਹੋ ਗਏ। ਇੰਨੀਆਂ ਵਿਚਾਰਾਂ ਪ੍ਰਵਾਨ ਕਰੋ। ਸਤਿਗੁਰ ਰਹਿਮਤ ਕਰਨ, ਜੋ ਕੁਝ ਸੁਣਿਆ ਹੈ, ਸੁਣ ਕੇ ਹਿਰਦੇ ਵਿਚ ਵੱਸੇ। ਸੁਣਨਾ ਲਾਭਦਾਇਕ ਹੋਵੇ। ਭੁੱਲ-ਚੁੱਕ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਬਿਨੁ ਸਤਿਗੁਰ ਨਾਉ ਨ ਪਾਈਐ

ਸਲੋਕ ਮ: ੩ ॥

ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ
ਏਕ ਸਬਦਿ ਲਿਵ ਲਾਇ॥
ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ॥
ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ
ਸੁਖੁ ਪਾਏ ਜੁਗ ਚਾਰਿ॥੧॥ ਮ: ੩ ॥
ਕਿਆ ਗਭਰੂ ਕਿਆ ਬਿਰਧਿ ਹੈ
ਮਨਮੁਖ ਤ੍ਰਿਸਨਾ ਭੁਖ ਨ ਜਾਇ॥
ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ॥
ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ॥
ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ
ਜੋ ਨਾਮਿ ਰਹੇ ਲਿਵ ਲਾਇ॥ ੨ ॥

ਪਉੜੀ॥

ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ॥
ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥
ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ॥
ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ॥
ਧਨੁ ਧੰਨੁ ਸੁਹਾਵਾ ਸੋ ਸਰੀਰ ਥਾਨੁ ਹੈ
ਜਿਥੈ ਮੇਰਾ ਗੁਰੁ ਧਰੇ ਵਿਖਾ॥੧੯॥

(ਅੰਗ ੬੪੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਰੂਪ ਸਾਧਸੰਗਤਿ ਜੀਉ ! ਸੋਰਠਿ ਦੀ ਵਾਰ ਦਾ ਇਹ ਪਾਵਨ ਪਵਿੱਤਰ ਵਾਕ ਸਲੋਕ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦਾ ਹੈ। ਇਸ ਦੇ ਵਿਚ ਧਰਮ ਦੀ ਜੋ ਸਿਖਰ ਅਵਸਥਾ ਹੈ, ਮੇਰੇ ਪਾਤਿਸ਼ਾਹ ਨੇ ਉਸਦਾ ਜ਼ਿਕਰ ਕੀਤਾ ਹੈ। ਬ੍ਰਹਮੁ ਬਿੰਦੈ, ਵਿੰਦ ਇਸਦਾ ਸੰਸਕ੍ਰਿਤ ਉਚਾਰਨ ਹੈ, ਇਸਦਾ ਪੰਜਾਬੀ ਉਚਾਰਨ ਹੈ ਬਿੰਦ। ਜਿਵੇਂ ਸੰਸਕ੍ਰਿਤ ਉਚਾਰਨ ਹੈ ਵੇਦ, ਇਸ ਤਰ੍ਹਾਂ ਪੰਜਾਬੀ ਉਚਾਰਨ ਹੈ ਬੇਦ। ਬੇਦ ਤੋਂ ਮੁਰਾਦ ਹੈ ਗਿਆਨ। ਵਿੰਦ ਤੋਂ ਮੁਰਾਦ ਹੈ ਜੋ ਜਾਣਦਾ ਹੈ। ਵੇਦ ਗਿਆਨ, ਵਿੰਦ ਜੋ ਜਾਣਦਾ ਹੈ। ਜਿਵੇਂ ਗੋਵਿੰਦ ਜੋ ਸ੍ਰਿਸ਼ਟੀ ਨੂੰ ਜਾਣਦਾ ਹੈ। ਪ੍ਰਮਾਤਮਾ ਦੇ ਅਨੰਤ ਨਾਮਾਂ ਵਿਚੋਂ ਇਹ ਵੀ ਉਸਦਾ ਇਕ ਨਾਮ ਹੈ ਗੋਵਿੰਦ। ਸੰਸਾਰ ਬਣਾਇਆ ਹੈ ਇਸਦਾ ਇਹ ਮਤਲਬ ਨਹੀਂ ਕਿ ਸੰਸਾਰ ਦੀ ਉਸ ਨੂੰ ਜਾਣਕਾਰੀ ਨਹੀਂ ਹੈ। ਸਮੂਹ ਸੰਸਾਰ ਨੂੰ ਉਹ ਜਾਣਦਾ ਹੈ।

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ*

ਜੋ ਬ੍ਰਹਮ ਨੂੰ ਜਾਣਦਾ ਹੈ। ਇੰਞ ਕਹਿ ਲਉ ਜਿਸ ਦੇ ਕੋਲ ਬ੍ਰਹਮ ਗਿਆਨ ਹੈ। ਉਸਦੀ ਮੱਤ ਦੇ ਵਿਚ ਬ੍ਰਹਮ ਰਹਿੰਦਾ ਹੈ, ਉਸਦੀ ਮੱਤ ਬ੍ਰਹਮ ਵਰਗੀ ਹੋ ਜਾਂਦੀ ਹੈ। ਜੇ ਬ੍ਰਹਮ ਨਿਰਵੈਰ ਹੈ ਤਾਂ ਇਹ ਨਿਰਵੈਰ ਹੋ ਜਾਂਦਾ ਹੈ। ਜੇ ਬ੍ਰਹਮ ਨਿਰਭਉ ਹੈ ਤਾਂ ਇਹ ਨਿਰਭਉ ਹੋ ਜਾਂਦਾ ਹੈ। ਜੇ ਬ੍ਰਹਮ ਦਇਆ ਦਾ ਸਾਗਰ ਹੈ ਤਾਂ ਇਹ ਵੀ ਦਇਆ ਦਾ ਸਾਗਰ ਹੋ ਜਾਂਦਾ ਹੈ। ਜੋ ਮੱਤ ਪ੍ਰਭੂ ਦੀ ਹੈ, ਉਹ ਮੱਤ ਉਸਦੀ ਹੋ ਜਾਂਦੀ ਹੈ। ਕਿਸਦੀ ? ਜੋ ਬ੍ਰਹਮ ਨੂੰ ਜਾਣਨ ਵਾਲਾ ਹੈ। ਜੋ ਬ੍ਰਹਮ ਦਾ ਬਿੰਦ ਰੱਖਦਾ ਹੈ, ਉਸਨੂੰ ਜਾਣਦਾ ਹੈ, ਉਸਦੀ ਬ੍ਰਹਮ ਵਰਗੀ ਮੱਤ ਹੋ ਜਾਂਦੀ ਹੈ। ਬ੍ਰਾਹਮਣ ਵੀ ਉਸੇ ਨੂੰ ਕਿਹਾ ਗਿਆ ਹੈ, ਜਿਸਦਾ ਮਨ ਬ੍ਰਹਮ ਵਰਗਾ ਹੈ।

ਪ੍ਰਮਾਤਮਾ ਵਰਗਾ ਹੋਣਾ ਹੀ ਮਨੁੱਖ ਦਾ ਭਵਿੱਖ ਹੈ, ਹੋਰ ਕੋਈ ਭਵਿੱਖ ਨਹੀਂ। ਜੇਕਰ ਅਜੇ ਤੱਕ ਇਹ ਪ੍ਰਮਾਤਮਾ ਵਰਗਾ ਨਹੀਂ ਜੀਅ ਰਿਹਾ ਤਾਂ ਅਜੇ ਇਸਨੂੰ ਭਵਿੱਖ ਦੀ ਪ੍ਰਾਪਤੀ ਨਹੀਂ ਹੋਈ। ਪ੍ਰਮਾਤਮਾ ਵਰਗੀ ਜਦੋਂ ਮੱਤ ਆ ਜਾਂਦੀ ਹੈ ਤਾਂ ਪ੍ਰਮਾਤਮਾ ਪ੍ਰੇਮ ਦਾ ਸਾਗਰ ਹੈ, ਇਹ ਵੀ ਪ੍ਰੇਮ ਦਾ ਸਾਗਰ ਹੋ ਜਾਂਦਾ ਹੈ। ਜੋ ਬ੍ਰਹਮ ਦਾ ਸੁਭਾਅ ਹੈ ਦੇਖ ਕੇ ਅਣਡਿੱਠ ਕਰਨਾ, ਇਹ ਵੀ ਦੇਖ ਕੇ ਅਣਡਿੱਠ ਕਰ ਦਿੰਦਾ ਹੈ। ਜੋ ਬ੍ਰਹਮ ਦਾ ਸੁਭਾਅ ਹੈ ਸਮਦ੍ਰਿਸ਼ਟ ਹੋਣਾ, ਇਹ ਵੀ ਸਮਦ੍ਰਿਸ਼ਟ ਹੋ ਜਾਂਦਾ ਹੈ। ਬ੍ਰਹਮ ਨੂੰ ਜਾਣਨਾ ਤੇ ਬ੍ਰਹਮ ਵਰਗੀ ਮੱਤ ਨੂੰ ਪ੍ਰਾਪਤ ਕਰਨਾ, ਸਾਧਨ ਕੀ ਹੈ ?

*ਏਕ ਸਬਦਿ ਲਿਵ ਲਾਇ॥*

ਇਹ ਅਵਸਥਾ ਬਣੇਗੀ ਕਿਵੇਂ? ਇਕ ਸ਼ਬਦ ਨਾਲ ਆਪਣੀ ਸੁਰਤ ਜੋੜ। ਪ੍ਰਮਾਤਮਾ ਕਦੀ ਦੁਬਿਧਾ ਵਿਚ ਨਹੀਂ ਹੈ, ਸਦਾ ਇਕ ਹੈ। ਮਨੁੱਖ ਦਾ ਮਨ ਸਦਾ ਦੁਬਿਧਾ ਵਿਚ ਹੈ। ਕਾਰਨ ? ਸੰਸਾਰ ਦੇ ਵਿਚ ਸਭ ਕੁਝ ਦੋ-ਰੰਗੀ ਹੈ ਤਾਂ ਮਨ ਦੁਫਾੜ ਹੋ ਜਾਂਦਾ ਹੈ। ਇਹ ਇਕ ਕਿਵੇਂ ਹੋਵੇ ?

*ਏਕ ਸਬਦਿ ਲਿਵ ਲਾਇ॥*

ਇਕ ਸ਼ਬਦ ਦੇ ਵਿਚ ਸੁਰਤ ਜੋੜ। ਸ਼ਬਦ ਦੇ ਨਾਲ ਸੁਰਤ ਜੋੜਦਿਆਂ ਇਹ ਬ੍ਰਹਮ ਨੂੰ ਜਾਣਨ ਵਾਲਾ ਬਣ ਜਾਏਗਾ, ਇਸਦੀ ਮੱਤ ਬ੍ਰਹਮ ਵਰਗੀ ਹੋ ਜਾਏਗੀ। ਹੋਰ ਕੀ ਕੁਝ ਹੋ ਜਾਵੇਗਾ ?

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥*

ਨਿਧੀ ਕਹਿੰਦੇ ਹਨ ਖ਼ਜ਼ਾਨੇ ਨੂੰ। ਇਹ ਨੌਂ ਤਰ੍ਹਾਂ ਦੇ ਖ਼ਜ਼ਾਨੇ ਤੇ ਅਠਾਰਹ ਸਿਧੀਆਂ ਪਿੱਛੇ-ਪਿੱਛੇ ਫਿਰ ਰਹੀਆਂ ਹਨ। ਪ੍ਰਮਾਤਮਾ ਮਹਾਂ ਸ਼ਕਤੀ ਹੈ, ਜਿਸਨੇ ਪ੍ਰਮਾਤਮਾ ਨੂੰ ਜਾਣ ਲਿਆ ਤਾਂ ਪ੍ਰਮਾਤਮਾ ਵਰਗੀ ਮੱਤ ਉਸਦੀ ਹੋ ਗਈ ਹੈ। ਹੁਣ ਇਹ ਕਮਜ਼ੋਰ ਨਹੀਂ ਰਹਿ ਗਏ, ਇਹ ਵੀ ਸ਼ਕਤੀਸ਼ਾਲੀ ਹੋ ਗਏ। ਉਹਨਾਂ ਸ਼ਕਤੀਆਂ ਨੂੰ ਅਠਾਰਹ ਸਿਧੀ ਕਰਕੇ ਕਹਿੰਦੇ ਹਨ। ਗੁਪਤ ਹੋ ਜਾਣਾ, ਪ੍ਰਗਟ ਹੋ ਜਾਣਾ, ਸੂਖਸ਼ਮ ਹੋ ਜਾਣਾ, ਅਸਥੂਲ ਹੋ ਜਾਣਾ, ਜਿੱਥੇ ਚਾਹੁੰਦਾ ਉਥੇ ਪ੍ਰਗਟ ਹੋ ਜਾਣਾ। ਹਰ ਇਕ ਦੇ ਹਿਰਦੇ ਨੂੰ ਜਾਣ ਲੈਣਾ। ਇਸ ਤਰ੍ਹਾਂ ਵਿਦਵਾਨਾਂ ਨੇ ਗਿਣਤੀਆਂ ਕੀਤੀਆਂ ਹਨ ਅਠਾਰ੍ਹਾਂ। ਇਹ ਉਸਨੂੰ ਪ੍ਰਾਪਤ ਹੋ ਜਾਂਦੀਆਂ ਹਨ। ਉਸਦੇ ਪਿੱਛੇ ਪਰਛਾਵੇਂ ਦੀ ਤਰ੍ਹਾਂ ਚੱਲਦੀਆਂ ਹਨ।

ਜੀਵਾਂ ਦਾ ਭਰਮਨ ਤਿੰਨ ਥਾਵਾਂ ਦੇ ਵਿਚ ਹੋ ਸਕਦਾ ਹੈ। ਇਸ ਨੂੰ ਕਹਿੰਦੇ ਹਨ ਦੇਸ਼, ਕਾਲ, ਅਕਾਲ। ਜੀਵ ਤਿੰਨ ਤਰੀਕੇ ਨਾਲ ਜੀਅ ਸਕਦੇ ਹਨ- ਅਸਥਾਨ ਦੇ ਵਿਚ, ਸਮੇਂ ਦੇ ਵਿਚ ਜਾਂ ਫਿਰ ਪ੍ਰਮਾਤਮਾ ਵਿਚ। ਤਨ ਨੂੰ ਭੱਜਣ ਦੌੜਨ ਲਈ, ਕੁਝ ਪ੍ਰਾਪਤ ਕਰਨ ਲਈ ਤੇ ਰਹਿਣ ਲਈ ਅਸਥਾਨ ਚਾਹੀਦਾ ਹੈ। ਜਗ੍ਹਾ ਤੋਂ ਬਿਨਾਂ ਤਨ ਨਹੀਂ ਰਹਿ ਸਕਦਾ। ਪੰਜਵਾਂ ਤੱਤ ਹੀ ਆਕਾਸ਼ ਨੂੰ ਮੰਨਿਆ ਗਿਆ, ਅਸਥਾਨ ਨੂੰ ਮੰਨਿਆ ਗਿਆ, ਜਗ੍ਹਾ ਨੂੰ ਮੰਨਿਆ ਗਿਆ।

ਕਾਫ਼ੀ ਦਿਨਾਂ ਦੀ ਗੱਲ ਹੈ ਇਕ ਮੁਸਲਮਾਨ ਵਿਦਵਾਨ ਨੇ ਮੈਨੂੰ ਆਖਿਆ ਕਿ ਇਹ ਪੰਜ ਤੱਤ ਭਾਰਤ ਦੇ ਰਿਸ਼ੀ ਮੁਨੀ ਕਹੀ ਜਾਂਦੇ ਹਨ ਪਰ ਤੱਤ ਤਾਂ ਚਾਰ ਹਨ। ਇਸਲਾਮ ਚਾਰ ਮੰਨਦੇ ਹਨ। ਈਸਾਈਅਤ ਵੀ ਚਾਰ ਮੰਨਦੀ ਹੈ। ਉਹ ਮੰਨਦੇ ਹਨ ਧਰਤੀ ਨੂੰ, ਪਵਨ ਨੂੰ, ਪਾਣੀ ਨੂੰ ਅਤੇ ਅਗਨੀ ਨੂੰ। ਉਸ ਮੁਸਲਮਾਨ ਨੇ ਬੜੇ ਹੌਸਲੇ ਨਾਲ ਮੈਨੂੰ ਕਿਹਾ ਕਿ ਤਨ ਦੇ ਵਿਚ ਪਾਣੀ ਹੈ, ਮੰਨਦੇ ਹਾਂ। ਤਨ ਦੇ ਵਿਚ ਅੱਗ ਹੈ, ਮੰਨਦੇ ਹਾਂ। ਤਨ ਦੇ ਵਿਚ ਪਵਨ ਵੀ ਹੈ, ਮੰਨਦੇ ਹਾਂ ਤੇ ਤਨ ਮਿੱਟੀ ਦਾ ਪੁਤਲਾ ਹੈ, ਇਹ ਵੀ ਮੰਨਦੇ ਹਾਂ। ਤੁਸੀਂ ਦੱਸੋ ਤਨ ਦੇ ਵਿਚ ਆਕਾਸ਼ ਕਿੱਥੇ ਹੈ ? ਇਹ ਕੋਈ ਤੱਤ ਨਹੀਂ ਹੈ। ਉਹ ਕਹਿਣ ਲੱਗੇ ਅਸੀਂ ਸਬੂਤ ਦੇ ਸਕਦੇ ਹਾਂ ਪਾਣੀ ਹੈ, ਅੱਗ ਹੈ, ਪਵਨ ਹੈ, ਮਿੱਟੀ ਹੈ, ਤੁਸੀਂ ਸਬੂਤ ਦੇ ਸਕਦੇ ਹੋ ਆਕਾਸ਼ ਵੀ ਹੈ ? ਮੈਂ ਜਦੋਂ ਉਸ ਮਿੱਤਰ ਨੂੰ ਕਿਹਾ ਕਿ ਇਹਨਾਂ ਚਾਰਾਂ ਤੱਤਾਂ ਨੂੰ ਹੋਣ ਲਈ, ਰਹਿਣ ਲਈ ਕੋਈ ਅਸਥਾਨ ਵੀ ਤਾਂ ਚਾਹੀਦਾ ਹੈ। ਸਾਗਰ ਹੈ, ਪਾਣੀ ਹੈ, ਉਸਨੂੰ ਹੋਣ ਲਈ ਜਗ੍ਹਾ ਵੀ ਤਾਂ ਚਾਹੀਦੀ ਹੈ। ਸੂਰਜ ਹੈ, ਸੂਰਜ ਨੂੰ ਹੋਣ ਲਈ ਅਸਥਾਨ ਵੀ ਤਾਂ ਚਾਹੀਦਾ ਹੈ। ਪਵਨ

ਨੂੰ ਵੱਗਣ ਲਈ ਜਗ੍ਹਾ ਵੀ ਤਾਂ ਚਾਹੀਦੀ ਹੈ। ਮਿੱਟੀ ਨੂੰ ਹੋਣ ਲਈ ਅਸਥਾਨ ਵੀ ਤਾਂ ਚਾਹੀਦਾ ਹੈ। ਇਹ ਜੋ ਥਾਂ ਹੈ, ਇਹ ਜੋ ਆਕਾਸ਼ ਹੈ ਇਹ ਪੰਜਵਾਂ ਹੈ। ਇਸ ਪੰਜਵੇਂ ਤੱਤ ਦੇ ਅੰਦਰ ਹੀ ਚਾਰ ਤੱਤ ਹਨ। ਜੇ ਇਹ ਪੰਜਵਾਂ ਤੱਤ ਨਾ ਹੋਵੇ ਤਾਂ ਇਹਨਾਂ ਚਾਰ ਤੱਤਾਂ ਦਾ ਕੋਈ ਟਿਕਾਣਾ ਨਹੀਂ। ਇਹਨਾਂ ਚਾਰਾਂ ਨੂੰ ਹੋਣ ਲਈ ਥਾਂ ਵੀ ਤਾਂ ਚਾਹੀਦੀ ਹੈ। ਇਹੀ ਪੰਜਵਾਂ ਤੱਤ ਹੈ। ਫਿਰ ਉਹ ਸੋਚਦਾ ਰਿਹਾ ਤੇ ਚੁੱਪ ਕਰ ਗਿਆ।

ਸੰਖੇਪ ਵਿਚ ਮੈਂ ਅਰਜ਼ ਕਰਾਂ, ਤਨ ਨੂੰ ਭੱਜਣ-ਦੌੜਨ ਲਈ, ਕੰਮ-ਕਾਰ ਕਰਨ ਲਈ ਅਸਥਾਨ ਚਾਹੀਦਾ ਹੈ। ਮਨ ਅਸਥਾਨ ਵਿਚ ਭੱਜਦਾ ਦੌੜਦਾ ਨਹੀਂ ਹੈ। ਮਨ ਨੂੰ ਦੇਸ਼ ਨਹੀਂ ਚਾਹੀਦਾ, ਮਨ ਨੂੰ ਥਾਂ ਨਹੀਂ ਚਾਹੀਦੀ। ਮਨ ਭੱਜਦਾ ਹੈ ਕਾਲ ਦੇ ਵਿਚ, ਸਮੇਂ ਦੇ ਵਿਚ। ਸਮੇਂ ਦੀ ਉਂਝ ਧਾਰਾ ਇਕੋ ਹੀ ਹੈ ਜਿਸਨੂੰ ਵਰਤਮਾਨ ਕਹਿੰਦੇ ਹਾਂ ਅਤੇ ਜੀਵਾਂ ਕਰਕੇ ਸਮੇਂ ਦਾ ਵਿਭਾਜਨ ਹੋ ਜਾਂਦਾ ਹੈ, ਸਮੇਂ ਦੇ ਤਿੰਨ ਰੂਪ ਹੋ ਜਾਂਦੇ ਹਨ। ਮੇਰਾ ਕੁਝ ਗੁਜ਼ਰਿਆ ਹੋਇਆ ਸਮਾਂ, ਮੇਰਾ ਕੁਝ ਆਉਣ ਵਾਲਾ ਸਮਾਂ, ਮੇਰਾ ਕੁਝ ਹੁਣ ਦਾ ਸਮਾਂ। ਜੇ ਮੈਂ ਹੀ ਨਹੀਂ ਹਾਂ, ਫਿਰ ਮੇਰਾ ਗੁਜ਼ਰਿਆ ਹੋਇਆ ਸਮਾਂ ਕੀ ਹੋਇਆ ? ਜੇ ਮੈਂ ਹੀ ਨਹੀਂ ਹਾਂ, ਫਿਰ ਮੇਰਾ ਆਉਣ ਵਾਲਾ ਸਮਾਂ ਕੀ ਹੋਇਆ ? ਸਮਾਂ ਤਾਂ ਹੋਵੇਗਾ, ਪਰ ਗੁਜ਼ਰਿਆ ਹੋਇਆ ਸਮਾਂ ਨਹੀਂ ਹੋਵੇਗਾ। ਸਮਾਂ ਤਾਂ ਹੋਵੇਗਾ, ਪਰ ਹੁਣ ਵਾਲਾ ਸਮਾਂ ਨਹੀਂ ਹੋਵੇਗਾ। ਬਸ ਸਮਾਂ ਹੋਵੇਗਾ।

ਸਮੇਂ ਦੇ ਤਿੰਨ ਨਾਮ ਪੈ ਗਏ- ਭੂਤਕਾਲ, ਵਰਤਮਾਨ ਤੇ ਭਵਿੱਸ਼, ਨਹੀਂ ਤਾਂ ਸਮਾਂ ਇਕ ਹੀ ਹੈ। ਸਮੇਂ ਦੇ ਇਹ ਤਿੰਨ ਰੂਪ ਵੀ ਮਨੁੱਖਾਂ ਦੀ ਦੁਨੀਆਂ ਵਿਚ ਹਨ, ਪਸ਼ੂਆਂ ਦੀ ਦੁਨੀਆਂ ਵਿਚ ਨਹੀਂ। ਉਹਨਾਂ ਦੀ ਯਾਦ ਸ਼ਕਤੀ ਵੀ ਨਹੀਂ ਹੈ ਕਿ ਉਹ ਭੂਤਕਾਲ ਵਿਚ ਜੀਉਣ ਤੇ ਭਵਿੱਸ਼ ਵਿਚ ਜੀਉਣ। ਇਸ ਨੂੰ ਧਾਰਮਿਕ ਵਿਦਵਾਨ ਇੰਝ ਕਹਿੰਦੇ ਹਨ ਕਿ ਯਾਦਾਂ ਭੂਤਕਾਲ ਦੀਆਂ ਹੁੰਦੀਆਂ ਹਨ, ਚਿੰਤਾਵਾਂ ਭਵਿੱਸ਼ ਦੀਆਂ ਹੁੰਦੀਆਂ ਹਨ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਹੁੰਦੀਆਂ ਹਨ, ਆਉਣ ਵਾਲੇ ਸਮੇਂ ਦੀ ਚਿੰਤਾ ਹੁੰਦੀ ਹੈ, ਮਨ ਦੌੜਦਾ ਹੈ ਸਮੇਂ ਵਿਚ। ਇਕ ਤੀਜੀ ਦੁਨੀਆਂ ਹੈ ਅਕਾਲ। ਅਕਾਲ ਦੇ ਵਿਚ ਇਹ ਤਨ ਨਹੀਂ ਜਾ ਸਕਦਾ। ਅਕਾਲ ਦੇ ਵਿਚ ਇਹ ਮਨ ਜਾ ਸਕਦਾ ਹੈ। ਜੇਕਰ ਮਨ ਕਾਲ ਦੇ ਵਿਚ ਦੌੜ ਰਿਹਾ ਹੈ ਤਾਂ ਇਹ ਪ੍ਰਦੇਸ ਵਿਚ ਦੌੜ ਰਿਹਾ ਹੈ।

*ਮਨ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥*

(ਅੰਗ ੭੬੭)

ਇਹ ਭੂਤਕਾਲ, ਇਹ ਭਵਿੱਸ਼ ਸਭ ਪ੍ਰਦੇਸ ਹੈ। ਮਨ ਇਹ ਤੇਰਾ ਦੇਸ਼ ਨਹੀਂ ਹੈ, ਇਹ ਤੇਰਾ ਅਸਥਾਨ ਨਹੀਂ ਹੈ। ਮਨ ਕਿੱਥੇ ਜਾਵੇ ? ਅਕਾਲ ਦੇ ਵਿਚ। ਕਾਲ ਸਮੇਂ ਨੂੰ ਕਹਿੰਦੇ ਹਨ। ਪ੍ਰਮਾਤਮਾ ਦੀ ਦੁਨੀਆਂ ਵਿਚ ਕੋਈ ਸਮਾਂ ਨਹੀਂ ਹੈ। ਇਹ ਤਾਂ ਕਦੀ ਕਦੀ ਸਾਨੂੰ ਵੀ ਬੋਧ ਹੋ ਜਾਂਦਾ ਹੈ। ਕਿਤੇ ਆਨੰਦ ਦੇ ਵਿਚ ਬੈਠੇ ਹੋਈਏ ਤਾਂ ਇਕ ਘੰਟਾ ਇੰਝ ਲੰਘ ਜਾਂਦਾ ਹੈ, ਜਿਵੇਂ ਇਕ ਮਿੰਟ। ਦੁੱਖ ਦੇ ਵਿਚ ਬੈਠੇ ਹੋਈਏ, ਬੇਚੈਨੀ ਦੇ ਵਿਚ ਬੈਠੇ ਹੋਈਏ, ਇਕ ਮਿੰਟ

ਇੰਝ ਲੰਘਦਾ ਹੈ ਜਿਵੇਂ ਇਕ ਘੰਟਾ। ਦੁੱਖ ਦੇ ਵਿਚ ਸਮਾਂ ਲੰਬਾ ਹੋ ਜਾਂਦਾ ਹੈ, ਆਨੰਦ ਦੇ ਵਿਚ ਸਮਾਂ ਛੋਟਾ ਹੋ ਜਾਂਦਾ ਹੈ, ਪਰਮ ਰੱਸ ਵਿਚ ਸਮਾਂ ਖੋ ਜਾਂਦਾ ਹੈ, ਅਕਾਲ ਦੇ ਵਿਚ ਕੋਈ ਸਮਾਂ ਨਹੀਂ। ਪਸ਼ੂ ਕੇਵਲ ਜੀਉਂਦੇ ਹਨ ਥਾਂ ਦੇ ਵਿਚ। ਪਸ਼ੂ ਕਾਲ ਵਿਚ ਨਹੀਂ ਜੀਉਂਦੇ। ਤਨ ਨੂੰ ਅਸੀਂ ਅਸਥਾਨ ਅਤੇ ਸਮੇਂ ਵਿਚੋਂ ਨਹੀਂ ਕੱਢ ਸਕਦੇ। ਸਮੇਂ ਦੇ ਵਿਚ ਬਣਿਆ ਹੈ, ਸਮੇਂ ਦੇ ਵਿਚ ਮਿੱਟੇਗਾ। ਰਾਖ ਬਣ ਜਾਂਦਾ ਹੈ, ਰਾਖ ਲਈ ਵੀ ਜਗ੍ਹਾ ਚਾਹੀਦੀ ਹੈ। ਖ਼ਾਕ ਬਣ ਜਾਏ, ਖ਼ਾਕ ਲਈ ਵੀ ਜਗ੍ਹਾ ਚਾਹੀਦੀ ਹੈ।

ਮਨ ਕਾਲ ਵਿਚ ਰਹਿੰਦਾ ਹੈ। ਇਹ ਧਰਮ ਦੀ ਸਾਧਨਾ ਹੈ। ਇਸ ਨੂੰ ਕਾਲ ਵਿਚੋਂ ਕੱਢ ਕੇ ਅਕਾਲ ਵਿਚ ਲੈ ਜਾਈਏ, ਬਸ ਇੰਨੀ ਗੱਲ ਹੈ। ਜਿਸ ਦਿਨ ਕਿਸੇ ਦਾ ਮਨ ਕਾਲ ਵਿਚੋਂ ਨਿਕਲ ਕੇ ਅਕਾਲ ਵਿਚ ਪਹੁੰਚ ਜਾਂਦਾ ਹੈ, ਪਰਮ ਆਨੰਦ ਦੇ ਵਿਚ ਤਾਂ ਉਸਨੂੰ ਜਿਹੜਾ ਸਭ ਤੋਂ ਵੱਡਾ ਪਛਤਾਵਾ ਹੁੰਦਾ ਹੈ, ਉਹ ਇਹ ਕਿ ਐਵੇਂ ਖੱਜਲ ਖੁਆਰ ਹੁੰਦੇ ਰਹੇ, ਇਹ ਤਾਂ ਇੰਨਾ ਸੌਖਾ ਕੰਮ ਸੀ। ਪ੍ਰਾਪਤੀ ਤੋਂ ਬਾਅਦ ਪਤਾ ਚੱਲਦਾ ਹੈ। ਜੋ ਕੁਝ ਕਰਦੇ ਰਹੇ ਹਾਂ, ਉਹ ਗ਼ਲਤ ਕਰਦੇ ਰਹੇ ਹਾਂ। ਗ਼ਲਤ ਕਰਨ ਨੇ ਥਕਾਇਆ, ਗ਼ਲਤ ਕਰ-ਕਰ ਕੇ ਟੁੱਟ ਗਏ। ਜਿਸ ਉੱਪਰ ਧਾਰਮਿਕ ਅਨੁਭਵੀ ਪੁਰਸ਼ ਕਹਿੰਦੇ ਹਨ ਕਿ ਘਰ ਦੇ ਵਿਚ ਹਨੇਰਾ ਸੀ ਤੇ ਪਤੀ ਪਤਨੀ ਨੇ ਸੋਚਿਆ ਕਿ ਹਨੇਰੇ ਨੂੰ ਕਿਵੇਂ ਕੱਢਿਆ ਜਾਏ ? ਚਲੋ ਇਸ ਨੂੰ ਕਹਿੰਦੇ ਹਾਂ ਤੂੰ ਨਿਕਲ ਜਾ। ਦੋਵੇਂ ਉੱਚੀ-ਉੱਚੀ ਆਵਾਜ਼ ਵਿਚ ਕਹਿਣ ਲੱਗੇ, ਹਨੇਰੇ ਤੂੰ ਨਿਕਲ ਜਾ ਸਾਡੇ ਘਰੋਂ। ਪਤਨੀ ਕਹਿੰਦੀ ਹੈ ਕਿ ਡਾਂਗ ਚੁੱਕ ਲਉ ਤੇ ਮਾਰੋ, ਇਹ ਗੱਲਾਂ ਨਾਲ ਨਿਕਲਣ ਵਾਲਾ ਨਹੀਂ ਹੈ। ਦੋਨਾਂ ਨੇ ਡਾਂਗਾਂ ਚੁੱਕ ਲਈਆਂ ਤੇ ਮਾਰਨ ਲੱਗੇ। ਮਾਰਦਿਆਂ-ਮਾਰਦਿਆਂ ਹੱਥ ਥੱਕ ਗਏ। ਉਹਨਾਂ ਦੀ ਛੋਟੀ ਲੜਕੀ ਕਹਿਣ ਲੱਗੀ, ਬਾਪੂ, ਇਹ ਸੋਟੀਆਂ ਨਾਲ ਨਹੀਂ ਨਿਕਲੇਗਾ, ਇਹ ਧੁੱਲਣ ਨਾਲ ਨਿਕਲੇਗਾ, ਧੁਲਾਈ ਕਰ ਦਿੰਦੇ ਹਾਂ। ਉਹ ਪਾਣੀ ਪਾਉਣ ਲੱਗੇ ਤੇ ਝਾੜੂ ਮਾਰਨ ਲੱਗੇ, ਚਲੋ ਇਸਨੂੰ ਇੰਝ ਬਾਹਰ ਕੱਢਦੇ ਹਾਂ। ਕੱਢ-ਕੱਢ ਕੇ ਪਾਣੀ ਵੀ ਥੱਕ ਗਏ, ਹਨੇਰਾ ਨਾ ਨਿਕਲਿਆ। ਇਕ ਸੰਤ ਲੰਘਦੇ ਪਏ ਸਨ। ਉਹਨਾਂ ਨੇ ਇਹਨਾਂ ਦੇ ਘਰ ਵਿਚ ਅੱਧੀ ਰਾਤ ਨੂੰ ਹਰਕਤ ਦੇਖ ਕੇ ਪੁੱਛ ਲਿਆ, ਕੀ ਕਰ ਰਹੇ ਹੋ ? ਹਨੇਰੇ ਨੂੰ ਕੱਢ ਰਹੇ ਹਾਂ। ਕੱਢਦਿਆਂ-ਕੱਢਦਿਆਂ ਥੱਕ ਗਏ ਹਾਂ, ਬੜਾ ਤਾਕਤਵਾਰ ਹੈ। ਉਸ ਸੰਤ ਨੇ ਜੇਬ ਵਿਚੋਂ ਮੋਤਬੱਤੀ ਕੱਢੀ, ਜਗਾਈ ਤੇ ਹਨੇਰਾ ਚਲਾ ਗਿਆ। ਇੰਨਾ ਸੌਖਾ ਕੰਮ ਸੀ। ਨਾ ਡਾਂਗਾਂ ਮਾਰਨੀਆਂ ਪਈਆਂ, ਨਾ ਧੁਲਾਈ ਕਰਨੀ ਪਈ, ਨਾ ਉੱਚਾ-ਉੱਚਾ ਬੋਲ ਕੇ ਕਹਿਣਾ ਪਿਆ ਨਿਕਲ ਜਾ, ਹਨੇਰਾ ਤਾਂ ਚਲਾ ਗਿਆ। ਮਹਾਰਾਜ ਦੀ ਬਾਣੀ ਕਹਿੰਦੀ ਹੈ-

*ਦੀਵਾ ਬਲੈ ਅੰਧੇਰਾ ਜਾਇ॥*
*ਬੇਦ ਪਾਠ ਮਤਿ ਪਾਪਾ ਖਾਇ॥* (ਅੰਗ ੭੯੧)

ਜਿਵੇਂ ਅਸੀਂ ਦੀਵਾ ਜਗਾਈਏ ਤੇ ਹਨੇਰਾ ਚਲਾ ਜਾਂਦਾ ਹੈ, ਤਿਵੇਂ ਗਿਆਨ ਦਾ ਪਾਠ ਕਰੀਏ ਅਤੇ ਪ੍ਰਮਾਤਮਾ ਦੇ ਉਹ ਬੋਲ ਜਿਸਦੇ ਵਿਚ ਪ੍ਰਮਾਤਮਾ ਦਾ ਨਾਮ ਹੈ, ਦੋਹਰਾਈਏ

ਤਾਂ ਪਾਪ ਚਲੇ ਜਾਂਦੇ ਹਨ। ਗਿਆਨ ਨਾਲ ਭਰੇ ਹੋਏ ਗ੍ਰੰਥਾਂ ਦਾ ਪਾਠ ਇਸ ਤਰ੍ਹਾਂ ਪਾਪ ਨੂੰ ਖਾ ਜਾਂਦਾ ਹੈ, ਜਿਵੇਂ ਜੱਗਦਾ ਹੋਇਆ ਦੀਵਾ ਹਨੇਰੇ ਨੂੰ ਖਾ ਜਾਂਦਾ ਹੈ। ਤੁਸੀਂ ਕਹੋਗੇ ਪਾਠ ਤਾਂ ਅਸੀਂ ਬਹੁਤ ਕੀਤੇ ਹਨ ਤੇ ਕਰਦੇ ਵੀ ਹਾਂ, ਪਰ ਖੇਡ ਤਾਂ ਨਹੀਂ ਬਣਦੀ। ਲਿਵ ਨੂੰ ਜੋੜ ਕੇ ਪਾਠ ਕਰੇ, ਸੁਰਤ ਨੂੰ ਜੋੜ ਕੇ ਪਾਠ ਕਰੇ ਤ੍ਹਾਂ ਖੇਡ ਬਣਦੀ ਹੈ। ਵੱਟੀ ਹੋਵੇ, ਤੇਲ ਹੋਵੇ ਤਾਂ ਦੀਵਾ ਬੱਲਦਾ ਹੈ। ਨਿਰੀ ਵੱਟੀ ਹੈ ਤਾਂ ਵੀ ਦੀਵਾ ਨਹੀਂ ਬੱਲਦਾ, ਨਿਰਾ ਤੇਲ ਹੈ ਤਾਂ ਵੀ ਦੀਵਾ ਨਹੀਂ ਬੱਲਦਾ। ਦੋਨਾਂ ਦਾ ਸੰਯੋਗ ਚਾਹੀਦਾ ਹੈ। ਇਸੇ ਤਰ੍ਹਾਂ ਸ਼ਬਦ ਸੁਰਤ ਦਾ ਸੰਯੋਗ ਚਾਹੀਦਾ ਹੈ। ਇਸਦੇ ਵਿਚ ਕਈ ਜਨਮ ਲੰਘ ਜਾਂਦੇ ਹਨ। ਜਿਵੇਂ ਹੀ ਤਨ ਦੀ ਪਕੜ ਖ਼ਤਮ ਹੁੰਦੀ ਹੈ, ਮਨੁੱਖ ਸਿੱਧ ਹੋ ਜਾਂਦਾ ਹੈ, ਪ੍ਰਸਿੱਧ ਹੋ ਜਾਂਦਾ ਹੈ।

ਅਸੀਂ ਕੁਝ ਕਰਿਸ਼ਮੇ ਦੇਖ ਲੈਂਦੇ ਹਾਂ ਸੂਖਸ਼ਮ ਸਰੀਰਾਂ ਦੇ। ਸਰੀਰ ਵਿਚ ਰਹਿੰਦਿਆਂ ਹੋਇਆਂ ਜਿਵੇਂ ਸੂਖਸ਼ਮ ਸਰੀਰ ਸੰਬੰਧ ਤੋੜ ਦਿੰਦਾ ਹੈ, ਸਿੱਧ ਹੋ ਜਾਂਦਾ ਹੈ। ਸਰੀਰ ਦੀ ਹੁਣ ਪਕੜ ਨਹੀਂ, ਹੁਣ ਜਿੱਥੇ ਚਾਹੇ ਜਾ ਸਕਦਾ ਹੈ। ਭਗਤ ਰਵਿਦਾਸ ਕਹਿੰਦਾ ਹੈ ਕਿ ਮੇਰਾ ਜੀਅ ਕਰਦਾ ਹੈ, ਮੈਂ ਜਿੱਥੇ ਚਾਹੇ ਜਾਵਾਂ, ਸਾਰੇ ਮੇਰੇ ਮਹਿਰਮ ਹਨ। ਗ੍ਰਹਿ ਨਛੱਤਰਾਂ ਦੇ ਵਾਸੀ ਜੋ ਰੂਹਾਨੀ ਮੰਡਲ ਹਨ, ਉਹ ਵੀ ਮੇਰੇ ਮਹਿਰਮ ਹਨ ਤੇ ਰੂਹਾਂ ਜਾ ਸਕਦੀਆਂ ਹਨ, ਰੂਹਾਂ ਨਹੀਂ ਮੰਨਦੀਆਂ। ਜਦੋਂ ਸਾਇੰਟਿਸਟ ਅਜਿਹਾ ਕਹਿੰਦੇ ਹਨ ਕਿ ਚੰਦਰਮਾ ਤਾਂ ਕੋਈ ਨਹੀਂ, ਮੰਗਲ ਤਾਂ ਕੋਈ ਨਹੀਂ, ਸ਼ਨੀ ਤਾਂ ਕੋਈ ਨਹੀਂ, ਉਥੇ ਪਾਣੀ ਵੀ ਕੋਈ ਨਹੀਂ, ਉਥੇ ਆਕਸੀਜਨ ਵੀ ਕੋਈ ਨਹੀ, ਮਨੁੱਖ ਕਿਸ ਤਰ੍ਹਾਂ ਰਹਿ ਸਕਦਾ ਹੈ। ਉਹਨਾਂ ਨੂੰ ਕੌਣ ਦੱਸੇ ਕਿ ਉਥੇ ਸਰੀਰ-ਧਾਰੀ ਨਹੀਂ ਹਨ, ਆਕਾਰਧਾਰੀ ਨਹੀਂ ਹਨ, ਉਥੇ ਨਿਰਾਕਾਰ ਰਹਿੰਦੇ ਹਨ। ਨਿਰਾਕਾਰ ਨੂੰ ਨਾ ਆਕਸੀਜਨ ਚਾਹੀਦਾ ਹੈ, ਨਾ ਪਾਣੀ ਚਾਹੀਦਾ ਹੈ, ਨਾ ਭੋਜਨ ਚਾਹੀਦਾ ਹੈ, ਉਹਨਾਂ ਦੇ ਕੋਲ ਆਨੰਦ ਹੈ, ਆਨੰਦ ਵਿਚ ਜੀਉਂਦੇ ਹਨ। ਉਹਨਾਂ ਕੋਲ ਮਹਾਂ-ਰੱਸ ਹੈ, ਮਹਾਂ-ਰੱਸ ਵਿਚ ਜੀਉਂਦੇ ਹਨ, ਕਿਉਂਕਿ ਇਥੇ ਤੱਕ ਸਾਇੰਸ ਦੀ ਅਜੇ ਪਹੁੰਚ ਨਹੀਂ ਹੈ, ਇਸ ਲਈ ਸਾਇੰਸ ਦੀ ਮਨੌਤ ਵੀ ਨਹੀਂ ਹੈ। ਰੂਹ ਮੁਕਤ ਹੋ ਜਾਂਦੀ ਹੈ। ਸਰੀਰ ਦਾ ਬੰਧਨ ਖ਼ਤਮ ਹੋ ਗਿਆ, ਜਿੱਥੇ ਚਾਹੇ ਇਹ ਜਾ ਸਕਦੀ ਹੈ। ਸਰੀਰ ਦੀ ਆਪਣੀ ਅਵਧੀ ਹੈ, ਸੁਆਸ ਹਨ ਤਾਂ ਉਹ ਬਾਹਰ ਵੀ ਜਾਏਗੀ, ਸਰੀਰ ਦੇ ਅੰਦਰ ਵੀ ਆ ਜਾਏਗੀ। ਇਹ ਜੀਵਨ ਮੁਕਤ ਹੈ, ਇਹ ਸਿਧ ਪੁਰਸ਼ ਹਨ। ਇਹ ਗੁਪਤ ਵੀ ਹੋ ਸਕਦਾ ਹੈ, ਪ੍ਰਗਟ ਵੀ ਹੋ ਸਕਦਾ ਹੈ, ਸੂਖਸ਼ਮ ਵੀ ਹੋ ਸਕਦਾ ਹੈ, ਅਸਥੂਲ ਵੀ ਹੋ ਸਕਦਾ ਹੈ। ਲੱਖਾਂ-ਕਰੋੜਾਂ ਦੀ ਦੂਰੀ ਦੇ ਵਿਚ ਇਕ ਛਿਨ ਵਿਚ ਜਾ ਸਕਦਾ ਹੈ। ਅਗਲੇ ਦੇ ਅੰਦਰ ਦੀ ਗੱਲ ਨੂੰ ਵੀ ਇਹ ਜਾਣ ਸਕਦਾ ਹੈ। ਹਰ ਜਗ੍ਹਾ ਉਹ ਪ੍ਰਵੇਸ਼ ਕਰ ਸਕਦਾ ਹੈ। ਇਸ ਤਰ੍ਹਾਂ ਦੀਆਂ ਸਿੱਧੀਆਂ ਉਸਨੂੰ ਪ੍ਰਾਪਤ ਹੋ ਜਾਂਦੀਆਂ ਹਨ। ਕਿਉਂ ? ਇਹ ਪ੍ਰਮਾਤਮਾ ਦਾ ਸੁਭਾਉ ਹੈ, ਪ੍ਰਮਾਤਮਾ ਵਿਚ ਸ਼ਕਤੀ ਹੈ। ਜੇ ਪ੍ਰਮਾਤਮਾ ਵਿਚ ਲੀਨ ਹੋ ਗਿਆ, ਉਹ ਕਮਜ਼ੋਰ ਰਹਿ ਜਾਏਗਾ ? ਉਹ ਮਹਾਂ-ਸ਼ਕਤੀਸ਼ਾਲੀ ਹੋ ਜਾਏਗਾ। ਦੱਸ ਬੁਰੇ ਮਨੁੱਖ ਬੈਠੇ ਹੋਣ, ਬੁਰੀਆਂ ਲਹਿਰਾਂ ਉਥੇ ਛੱਡਦੇ ਹਨ। ਉਥੇ ਇਕ ਨੇਕ ਮਨੁੱਖ ਵੀ ਆ ਕੇ ਬੈਠੇਗਾ, ਬੁਰਾਈ ਦੀਆਂ ਲਹਿਰਾਂ ਵਿਚ ਫੱਸ ਜਾਏਗਾ। ਉਥੇ ਇਕ ਬੁਰਾ ਮਨੁੱਖ ਬੈਠਾ ਹੈ,

ਜਿਸਨੇ ਛੋਟੀ ਬੁਰਾਈ ਕਰਨੀ ਸੀ, ਬਹੁਤ ਵੱਡੀ ਬੁਰਾਈ ਕਰੇਗਾ। ਕਿਉਂ ? ਬੁਰੇ ਮਨੁੱਖਾਂ ਦੀਆਂ ਲਹਿਰਾਂ ਵੀ ਉਸਨੂੰ ਪ੍ਰੇਰਨਾ ਦੇਣਗੀਆਂ। ਇਕ ਨੇਕ ਮਨੁੱਖ, ਸਤਿਸੰਗੀ ਮਨੁੱਖ ਦੱਸ ਗੁਰਮੁਖਾਂ ਦੀ ਸੰਗਤ ਵਿਚ ਆ ਕੇ ਬੈਠਾ ਹੈ, ਕਿਉਂਕਿ ਇਸਦੇ ਵਿਚ ਨਿਰਮਲ ਤਰੰਗਾਂ ਸਨ, ਚੰਗੀਆਂ ਤਰੰਗਾਂ ਸਨ ਤੇ ਖ਼ੁਦ ਵੀ ਗੁਰਮੁਖ ਸੀ। ਉਹ ਛੋਟਾ ਜਿਹਾ ਨੇਕ ਕੰਮ ਕਰਨਾ ਚਾਹੇਗਾ ਤਾਂ ਬਹੁਤ ਵੱਡਾ ਹੋ ਜਾਏਗਾ।

ਅੱਜ ਤੱਕ ਅਦਾਲਤਾਂ ਵਿਚ ਕਾਤਲਾਂ ਨੇ ਇਹ ਆਖਿਆ ਹੈ ਕਿ ਕਤਲ ਕਰਨਾ ਨਹੀਂ ਚਾਹੁੰਦੇ ਸਾਂ, ਪਰ ਹੋ ਗਿਆ। ਅੱਜ ਤੱਕ ਅਦਾਲਤਾਂ ਕਹਿੰਦੀਆਂ ਰਹੀਆਂ ਕਿ ਇਹ ਝੂਠ ਬੋਲਦੇ ਹਨ। ਹੁਣ ਮਨੋ-ਚਿੰਤਕ ਅੱਗੇ ਆਏ ਹਨ, ਉਹ ਕਹਿੰਦੇ ਹਨ 70% ਕਾਤਲ ਕਾਤਲ ਨਹੀਂ ਹੁੰਦੇ, ਉਹ ਕਤਲ ਕਰਨਾ ਨਹੀਂ ਚਾਹੁੰਦੇ ਸਨ, ਸਿਰਫ਼ ਗਾਲ੍ਹ ਕੱਢਣੀ ਸੀ ਜਾਂ ਇਕ ਅੱਧ ਥੱਪੜ ਮਾਰਨਾ ਸੀ, ਪਰ ਬੁਰੀ ਸੁਸਾਇਟੀ ਵਿਚ ਬੈਠਣ ਕਰਕੇ ਬੁਰੀਆਂ ਤਰੰਗਾਂ ਦੇ ਪ੍ਰਭਾਵ ਵਿਚ ਆ ਕੇ ਇਕ ਛੋਟੀ ਜਿਹੀ ਬੁਰਾਈ ਵੱਡੀ ਬੁਰਾਈ ਕਰ ਬੈਠਾ ਹੈ।

ਅੱਜ ਤੱਕ ਦੇ ਮਹਾਂਪੁਰਸ਼ਾਂ ਦਾ ਇਹ ਅਨੁਭਵ ਹੈ ਇੰਨਾ ਵੱਡਾ ਕੰਮ ਅਸੀਂ ਕਰਨਾ ਨਹੀਂ ਸੀ, ਹੋ ਗਿਆ। ਜਦੋਂ ਇਕ ਸੈਕਿੰਡ ਵਿਚ ਇਹ ਖੇਡ ਬਣ ਜਾਂਦੀ ਹੈ, ਫਿਰ ਜਨਮਾਂ-ਜਨਮਾਤਰਾਂ ਦੇ ਪਾਪ ਧੁਲ ਜਾਂਦੇ ਹਨ। ਕਈ ਸਾਲਾਂ ਦਾ ਹਨੇਰਾ ਚਲਾ ਜਾਂਦਾ ਹੈ ਤੇ ਮਨੁੱਖ ਉਥੇ ਕਹਿ ਦਿੰਦਾ ਹੈ ਕਿ ਇਹ ਤਾਂ ਇੰਨਾ ਸੌਖਾ ਕੰਮ ਸੀ। ਮਹਾਰਾਜ ਕਹਿੰਦੇ ਹਨ ਕਿ ਲਿਵ ਨੂੰ ਇਕ ਸ਼ਬਦ ਵਿਚ ਜੋੜੇ, ਫਿਰ ਹੋਵੇਗਾ ਕੀ, ਸਾਰੇ ਪਦਾਰਥ ਸਾਰੀਆਂ ਸ਼ਕਤੀਆਂ ਕਾਇਆ ਦੀ ਤਰ੍ਹਾਂ ਉਸ ਦੇ ਪਿੱਛੇ ਚੱਲਣਗੀਆਂ ਤੇ ਫਿਰ ਉਹ ਸਿੱਧ ਹੋ ਜਾਏਗਾ।

ਸਲੋਕ ਮਃ ੩ ॥

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥*

ਜੋ ਬ੍ਰਹਮ ਨੂੰ ਜਾਣਦਾ ਹੈ, ਉਸਦੀ ਮੱਤ ਬ੍ਰਹਮ ਵਰਗੀ ਹੋ ਜਾਂਦੀ ਹੈ ਅਤੇ ਉਹ ਜਾਣਦਾ ਕਿਵੇਂ ਹੈ,

*ਏਕ ਸਬਦਿ ਲਿਵ ਲਾਇ॥*

ਜਿਵੇਂ ਹੀ ਸ਼ਬਦ ਦੇ ਵਿਚ ਆਪਣੀ ਸੁਰਤ ਜੋੜਦਾ ਹੈ, ਬ੍ਰਹਮ ਨੂੰ ਜਾਣ ਲੈਂਦਾ ਹੈ।

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥*

ਨਉ ਨਿੱਧੀਆਂ ਤੇ ਅਠਾਰ੍ਹਾਂ ਸਿੱਧੀਆਂ ਛਾਇਆ ਦੀ ਤਰ੍ਹਾਂ ਉਸਦੇ ਪਿੱਛੇ ਭਰਮਨ ਕਰਦੀਆਂ ਹਨ, ਜੋ ਹਰ ਸਮੇਂ ਆਪਣੇ ਹਿਰਦੇ ਵਿਚ ਪ੍ਰਮਾਤਮਾ ਨੂੰ ਵਸਾ ਕੇ ਰੱਖਦਾ ਹੈ।

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*

ਇਹ ਵੀਚਾਰ ਕਰ ਲਉ ਕਿ ਬਿਨਾਂ ਸਤਿਗੁਰੂ ਦੇ ਸ਼ਬਦ ਦੇ ਜੱਪ ਤੋਂ ਇਹ ਅਵਸਥਾ ਪ੍ਰਾਪਤ ਨਹੀਂ ਹੋਵੇਗੀ।

*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥ ੧॥*

ਪੂਰੇ ਭਾਗਾਂ ਅਨੁਸਾਰ ਗੁਰੂ ਦਾ ਮਿਲਾਪ ਹੋਵੇ ਤਾਂ ਫਿਰ ਹਰ ਜੁੱਗ ਦੇ ਵਿਚ ਉਹ ਆਨੰਦਿਤ ਹੋਵੇਗਾ।

*ਮ: ੩ ॥ ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ॥*

ਕੀ ਜਵਾਨ ਤੇ ਕੀ ਬੁੱਢਾ, ਤ੍ਰਿਸ਼ਨਾ ਦੇ ਭਾਂਬੜ ਦੋਨਾਂ ਦੇ ਅੰਦਰ ਹੁੰਦੇ ਹਨ ਬਲਕਿ ਉਮਰ ਦੇ ਵੱਧਣ ਦੇ ਨਾਲ ਵੱਧ ਜਾਂਦੇ ਹਨ। ਤ੍ਰਿਸ਼ਨਾ ਮਨੁੱਖ ਨੂੰ ਸਦਾ ਭੁੱਖਾ ਰੱਖਦੀ ਹੈ। ਤ੍ਰਿਸ਼ਨਾ ਕਰਕੇ ਤਰ੍ਹਾਂ-ਤਰ੍ਹਾਂ ਦੇ ਦੁੱਖ ਮਨੁੱਖ ਸਹਾਰਦਾ ਹੈ।

*ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ॥*

ਜੋ ਗੁਰੂ ਨੂੰ ਮੁੱਖ ਰੱਖ ਲੈਂਦਾ ਹੈ, ਉਹ ਸ਼ਾਂਤ ਹੋ ਜਾਂਦਾ ਹੈ। ਤ੍ਰਿਸ਼ਨਾ ਦੀ ਅੱਗ ਉਥੇ ਬੁੱਝ ਜਾਂਦੀ ਹੈ।

*ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ॥*

ਅੰਦਰੋਂ ਸੰਤੁਸ਼ਟੀ ਪੈਦਾ ਹੋ ਜਾਂਦੀ ਹੈ, ਤ੍ਰਿਪਤ ਹੋ ਜਾਂਦਾ ਹੈ, ਫਿਰ ਇਸ ਨੂੰ ਤ੍ਰਿਸ਼ਨਾ ਦੀ ਭੁੱਖ ਨਹੀਂ ਲੱਗਦੀ।

*ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ*
*ਜੋ ਨਾਮਿ ਰਹੇ ਲਿਵ ਲਾਇ॥੨॥*

ਜੋ ਨਾਮ ਵਿਚ ਸੁਰਤ ਨੂੰ ਜੋੜ ਲੈਂਦੇ ਹਨ, ਗੁਰੂ ਨੂੰ ਮੁੱਖ ਰੱਖ ਕੇ ਜੋ ਕੁਝ ਵੀ ਕਰਦੇ ਹਨ, ਉਹ ਦਰਗਾਹ ਵਿਚ ਪ੍ਰਵਾਨ ਹੈ। ਉਹਨਾਂ ਦਾ ਕੀਤਾ ਹੋਇਆ, ਉਹਨਾਂ ਦਾ ਬੋਲਿਆ ਹੋਇਆ, ਉਹਨਾਂ ਦੀ ਸਾਰੀ ਕਿਰਤ ਪ੍ਰਮਾਤਮਾ ਨੂੰ ਕਬੂਲ ਹੈ।

*ਪਉੜੀ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ॥*

ਮੈਂ ਸੱਦਕੇ ਜਾਂਦਾ ਹਾਂ ਉਹਨਾਂ ਤੋਂ ਜੋ ਗੁਰੂ ਕੋਲੋਂ ਇਸ ਤਰ੍ਹਾਂ ਦੀ ਸਿੱਖਿਆ ਪ੍ਰਾਪਤ ਕਰ ਲੈਂਦੇ ਹਨ, ਗੁਰਮੁਖ ਬਣ ਜਾਂਦੇ ਹਨ, ਸਿੱਖ ਬਣ ਜਾਂਦੇ ਹਨ।

*ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥*

ਜੋ ਗੁਰੂ ਦੀ ਮੱਤ ਦੁਆਰਾ ਨਾਮ ਜੱਪਦੇ ਹਨ, ਨਾਮ ਦੀ ਅਰਾਧਨਾ ਕਰਦੇ ਹਨ, ਹੇ ਪ੍ਰਭੂ ! ਮੈਂ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।

*ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ॥*

ਹੇ ਪ੍ਰਭੂ ! ਮੈਂ ਤੇਰਾ ਕੀਰਤਨ ਸੁਣਦਾ ਰਹਾਂ, ਤੇਰਾ ਜੱਸ ਲਿਖਦਾ ਰਹਾਂ, ਬਸ ਇਹੀ ਚਾਹਤ ਹੈ।

*ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ॥*

ਹਰੀ ਦਾ ਨਾਮ ਮੈਂ ਜੱਪਾਂ ਪਰ ਰੰਗ ਵਿਚ, ਸਰੂਰ ਵਿਚ, ਇਹੀ ਚਾਹਤ ਹੈ।

*ਧਨੁ ਧੰਨੁ ਸੁਹਾਵਾ ਸੋ ਸਰੀਰ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ॥੧੯॥*

ਉਹ ਅਸਥਾਨ, ਉਹ ਹਿਰਦਾ, ਉਹ ਸਰੀਰ ਪੂਜਣ ਯੋਗ ਹੈ, ਜਿੱਥੇ ਮੇਰਾ ਗੁਰੂ ਟਿੱਕ ਜਾਂਦਾ ਹੈ। ਉਹ ਅਸਥਾਨ ਧੰਨ ਹੈ, ਉਹ ਸਰੀਰ ਧੰਨ ਹੈ, ਉਹ ਹਿਰਦਾ ਧੰਨ ਹੈ। ਉਸਦੇ ਸਾਰੇ ਪਾਪ ਨਾਸ਼ ਹੋ ਕੇ ਉਹ ਖ਼ੁਦ ਬ੍ਰਹਮ ਦਾ ਰੂਪ ਹੋ ਜਾਂਦਾ ਹੈ। ਇੰਨੀ ਸੇਵਾ ਪ੍ਰਵਾਨ ਕਰੋ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਇਸੁ ਮਨ ਕਉ ਕੋਈ ਖੋਜਹੁ ਭਾਈ

ਗੁਰੂ ਰੂਪ ਸਾਧਸੰਗਤਿ ਜੀਉ ! ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਦੋ ਬੋਲਾਂ ਤੋਂ ਇਸ ਸਮੇਂ ਗੁਰਬਾਣੀ ਵਿਚਾਰ ਸਰਵਨ ਕਰਦੇ ਹਾਂ-

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥*

(ਅੰਗ ੧੧੨੮)

ਜਨਮ ਤੋਂ ਜਦੋਂ ਮਨੁੱਖ ਦੀਆਂ ਅੱਖਾਂ ਖੁੱਲ੍ਹਦੀਆਂ ਹਨ ਤਾਂ ਕੁਝ ਲੱਭ ਰਹੀਆਂ ਹਨ। ਲੱਭ-ਲੱਭ ਕੇ ਜੋ ਮਿਲਿਆ ਹੈ, ਉਸ ਨਾਲ ਤ੍ਰਿਪਤੀ ਨਹੀਂ ਹੋਈ। ਤ੍ਰਿਪਤੀ ਕਿਵੇਂ ਮਿਲੇਗੀ, ਇਸ ਦਾ ਪਤਾ ਨਹੀਂ। ਤਲਾਸ਼ ਜਾਰੀ ਹੈ, ਖੋਜ ਜਾਰੀ ਹੈ ਜਨਮ ਦਰ ਜਨਮ। ਧਾਰਮਿਕ ਦਾਰਸ਼ਨਿਕ ਅਜਿਹਾ ਕਹਿੰਦੇ ਹਨ ਕਿ ਮਨੁੱਖ ਤ੍ਰਿਪਤੀ ਨੂੰ ਲੱਭ ਰਿਹਾ ਹੈ। ਜੋ ਰੱਜ ਜਾਏ, ਤ੍ਰਿਪਤ ਹੋ ਜਾਏ, ਉਸ ਨੂੰ ਕਹਿੰਦੇ ਹਨ ਰਾਜਾ। ਜਿਹੜਾ ਭੁੱਖਾ ਹੈ, ਤ੍ਰਿਪਤੀ ਨਹੀਂ ਹੋਇਆ, ਉਹ ਭਿਖਾਰੀ। ਜਿਹੜਾ ਭੁੱਖਾ ਹੈ ਉਹ ਭਿਖਾਰੀ ਅਤੇ ਜਿਹੜਾ ਰੱਜ ਗਿਆ ਉਹ ਰਾਜਾ।

ਮਨੁੱਖ ਲੱਭ ਰਿਹਾ ਹੈ ਰਾਜਾ ਹੋਣਾ। ਖੋਜ ਕਰ-ਕਰ ਕੇ ਜੋ ਅੱਜ ਤੱਕ ਪ੍ਰਾਪਤ ਹੋਇਆ ਹੈ, ਉਸ ਤੋਂ ਤ੍ਰਿਪਤੀ ਨਹੀਂ ਹੋਈ। ਹਰ ਜਨਮ ਤੋਂ ਅਸੀਂ ਤ੍ਰਿਪਤੀ ਲੱਭ ਰਹੇ ਹਾਂ। ਅਸੀਂ ਅੱਜ ਤੋਂ ਨਹੀਂ, ਪਤਾ ਨਹੀਂ ਅਸੀਂ ਕਦੋਂ ਤੋਂ ਲੱਭ ਰਹੇ ਹਾਂ। ਭਾਈ ਨੰਦ ਲਾਲ ਕਹਿ ਰਹੇ ਹਨ ਕਿ ਹੇ ਪ੍ਰਭੂ ! ਜਦੋਂ ਇਹ ਜ਼ਮੀਨ ਤੇ ਆਸਮਾਨ ਦਾ ਨਾਮੋ-ਨਿਸ਼ਾਨ ਨਹੀਂ ਸੀ, ਮੈਂ ਉਦੋਂ ਤੋਂ ਬਣਿਆ ਹਾਂ ਤੇਰੀ ਖੋਜ ਵਿਚ, ਅੱਜ ਤੋਂ ਨਹੀਂ। ਖੋਜ ਬੜੇ ਲੰਮੇ ਸਮੇਂ ਦੀ ਜਾਰੀ ਹੈ। ਕਹਿੰਦੇ ਹਨ ਕਿ ਸਿਕੰਦਰ ਮੁਲਕ ਦਰ ਮੁਲਕ ਫ਼ਤਿਹ ਕਰਦਾ ਹੋਇਆ ਜਦੋਂ ਹਿੰਦੁਸਤਾਨ ਵੱਲ ਆਇਆ। ਸਿੰਧ ਦਰਿਆ ਨੂੰ ਪਾਰ ਕਰਨਾ ਸੀ ਤਾਂ ਇਸਦੇ ਘੋੜ-ਸਵਾਰ ਪਾਰ ਹੋ ਗਏ। ਊਠਾਂ ਉੱਤੇ ਵੀ ਜਿਹੜੇ ਅਸਵਾਰ ਸਨ, ਉਹ ਵੀ ਪਾਰ ਹੋ ਗਏ। ਜਿਹੜੀ ਪੈਦਲ ਸੈਨਾ ਸੀ, ਉਹ ਵੀ ਪਾਰ ਹੋ ਗਈ। ਅਖ਼ੀਰ ਦੀ ਟੁਕੜੀ ਵਿਚ ਸਿੰਕਦਰ ਖ਼ੁਦ ਸੀ। ਸਿਕੰਦਰ ਦੀ ਨਜ਼ਰ ਘਾਟ 'ਤੇ ਸੁੱਤੇ ਹੋਏ ਇਕ ਫ਼ਕੀਰ 'ਤੇ ਪਈ। ਸਿਕੰਦਰ ਸੋਚਣ ਲੱਗਾ ਕਿ ਇੰਨੀ ਸੈਨਾ ਮੇਰੀ ਲੰਘੀ ਹੈ, ਇੰਨਾ ਸ਼ੋਰ ਹੋਇਆ ਹੈ, ਪਰ ਇਸਦੇ ਆਰਾਮ ਵਿਚ ਕੋਈ ਫ਼ਰਕ ਨਹੀਂ ਪਿਆ। ਘੋੜੇ 'ਤੇ ਅਸਵਾਰ ਸੀ, ਉਸਦੇ ਕੋਲ ਚਲਾ ਗਿਆ। ਉਸ ਸੰਤ ਨੇ ਅੱਖਾਂ ਖੋਲ੍ਹੀਆਂ ਅਤੇ ਕਿਹਾ, ਸਿਕੰਦਰ ! ਕਿੱਥੇ ਜਾ ਰਿਹਾ ਹੈਂ ? ਹੈਰਾਨ ਹੋਇਆ ਸਿਕੰਦਰ ਕਿ ਇਹ ਤਾਂ ਮੇਰਾ ਨਾਮ ਵੀ ਜਾਣਦਾ ਹੈ। ਸਿਕੰਦਰ ਨੇ ਕਿਹਾ, ਫ਼ਕੀਰ ਸਾਈਂ ! ਮੈਂ ਹਿੰਦੁਸਤਾਨ ਨੂੰ ਫ਼ਤਿਹ ਕਰਨ ਜਾ ਰਿਹਾ ਹਾਂ। ਉਸ ਫ਼ਕੀਰ ਨੇ ਕਿਹਾ ਜੇਕਰ ਤੂੰ ਹਿੰਦੁਸਤਾਨ ਨੂੰ ਜਿੱਤ ਲਏਂਗਾ, ਫਿਰ ਕੀ ਕਰੇ

ਗਾ ? ਕਹਿੰਦਾ ਹੈ, ਫ਼ਕੀਰ ਸਾਈਂ ! ਫਿਰ ਮੈਂ ਹੱਥ 'ਤੇ ਹੱਥ ਧੱਰ ਕੇ ਥੋੜੀ ਬੈਠਾਂਗਾ, ਹੋਰ ਦੇਸ਼ ਫ਼ਤਿਹ ਕਰਾਂਗਾ। ਚਲੋ ਕੱਲ ਤੱਕ ਉਹ ਦੇਸ਼ ਵੀ ਤੁਸੀਂ ਜਿੱਤ ਲਉਗੇ, ਫਿਰ ਕੀ ਕਰੋਗੇ ? ਸਿਕੰਦਰ ਸੂਝਵਾਨ ਬੜਾ ਸੀ, ਇਹ ਤਾਂ ਪ੍ਰਸ਼ਨ ਲੰਮਾ ਹੁੰਦਾ ਜਾ ਰਿਹਾ ਹੈ। ਪ੍ਰਸ਼ਨ ਉਦੋਂ ਖ਼ਤਮ ਹੁੰਦਾ ਹੈ ਜਦੋਂ ਸਹੀ ਉੱਤਰ ਮਿਲੇ। ਉਹ ਕਹਿਣ ਲੱਗਾ, ਮੈਂ ਸਾਰੀ ਦੁਨੀਆਂ 'ਤੇ ਫ਼ਤਿਹ ਕਰ ਲਵਾਂਗਾ। ਸਾਰੇ ਮੇਰੀ ਮੁੱਠੀ ਵਿਚ ਹੋਣਗੇ। ਅੰਦਰ ਤੋਂ ਸਿਕੰਦਰ ਖ਼ੁਸ਼ ਕਿ ਹੁਣ ਮੈਂ ਸਹੀ ਜਵਾਬ ਦਿੱਤਾ ਹੈ, ਹੁਣ ਨਹੀਂ ਬੋਲੇਗਾ, ਪਰ ਫ਼ਕੀਰ ਨੇ ਕਿਹਾ ਮੇਰੀ ਗੱਲ ਸੁਣ, ਜਦੋਂ ਤੂੰ ਸਾਰੀ ਦੁਨੀਆਂ ਫ਼ਤਿਹ ਕਰ ਲਏਂਗਾ, ਫ਼ਿਰ ਕੀ ਕਰੇਂਗਾ? ਸਿਕੰਦਰ ਕਹਿੰਦਾ ਹੈ, ਫਿਰ ਮੈਂ ਘਰ ਆਰਾਮ ਕਰਾਂਗਾ। ਫ਼ਕੀਰ ਨੇ ਕਿਹਾ ਕਿ ਸੰਘਰਸ਼ ਕਰਨ ਤੋਂ ਬਾਅਦ ਆਰਾਮ ਕਰੇਂਗਾ, ਪਤਾ ਨਹੀਂ ਤੈਨੂੰ ਆਰਾਮ ਮਿਲੇਗਾ ਕਿ ਨਹੀਂ, ਪਰ ਦੇਖ ਮੈਂ ਬਿਨਾਂ ਸੰਘਰਸ਼ ਤੋਂ ਆਰਾਮ ਕਰ ਰਿਹਾ ਹਾਂ। ਭਾਰਤ ਤੋਂ ਵਾਪਸੀ 'ਤੇ ਅਰਬ ਦੀ ਖਾੜੀ ਵਿਚ ਸਿਕੰਦਰ ਨੇ ਦੱਮ ਤੋੜ ਦਿੱਤਾ। ਆਪਣੇ ਦੇਸ਼ ਵਾਪਿਸ ਨਾ ਜਾ ਸਕਿਆ।

ਦਰਅਸਲ ਖੋਜ-ਖੋਜ ਕੇ ਜਦੋਂ ਮਨੁੱਖ ਨੂੰ ਕੁਝ ਮਿਲਦਾ ਹੈ ਤਾਂ ਪਤਾ ਚੱਲਦਾ ਹੈ ਕਿ ਤ੍ਰਿਪਤੀ ਨਹੀਂ ਹੋਈ। ਦੁੱਖ ਆਪਣੀ ਜਗ੍ਹਾ 'ਤੇ ਬਣਿਆ ਹੋਇਆ ਹੈ, ਸੋਚ ਆਪਣੀ ਜਗ੍ਹਾ 'ਤੇ ਬਣੀ ਹੋਈ ਹੈ।

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥*

(ਅੰਗ ੨੬੪)

ਭਿਖਾਰੀ ਕਿਸ ਨੂੰ ਕਹੋਗੇ ? ਜਿਸਦੇ ਅੰਦਰ ਮੰਗ ਚੱਲ ਰਹੀ ਹੈ। ਇਹ ਮਿਲ ਜਾਏ, ਇਹ ਮਿਲ ਜਾਏ, ਉਹ ਮਿਲ ਜਾਏ, ਚੰਗਾ ਭੋਜਨ ਮਿਲ ਜਾਏ, ਚੰਗੇ ਪਦਾਰਥ ਮਿਲ ਜਾਣ। ਮਿਲ ਗਏ, ਹੁਣ ਹੋਰ ਮਿਲਣ। ਮਨੁੱਖ ਦੇ ਅੰਦਰ ਇਕ ਵਾਸ਼ਨਾ ਚੱਲਦੀ ਹੈ, ਵਾਸ਼ਨਾ ਮੰਗ ਕਰਦੀ ਹੈ। ਵਾਸ਼ਨਾ ਦੇ ਕੇਂਦਰ ਤਿੰਨ ਹੁੰਦੇ ਹਨ- ਹੰਕਾਰ ਵਾਸ਼ਨਾ, ਲੋਭ ਵਾਸ਼ਨਾ, ਕਾਮ ਵਾਸ਼ਨਾ। ਹੰਕਾਰ ਵਾਸ਼ਨਾ ਨੂੰ ਪ੍ਰਭੁਤਾ ਚਾਹੀਦੀ ਹੈ। ਪਿੰਡ ਦਾ ਸਰਪੰਚ ਹੈ ਤਾਂ ਕਹਿੰਦਾ ਹੈ ਨਹੀਂ ਐਮ.ਐਲ.ਏ. ਬਣ ਜਾਵਾਂ। ਫਿਰ ਕਹੇਗਾ ਨਹੀਂ ਮਨਿਸਟਰ ਬਣ ਜਾਵਾਂ। ਬਣ ਗਿਆ, ਫਿਰ ਕਹੇਗਾ ਚੀਫ਼ ਮਨਿਸਟਰ ਬਣ ਜਾਵਾਂ। ਵਾਸ਼ਨਾ ਹਮੇਸ਼ਾ ਉਸਨੂੰ ਦੇਖਦੀ ਹੈ ਜੋ ਨਹੀਂ ਹੈ। ਜੋ ਹੈ, ਵਾਸ਼ਨਾ ਉਸਨੂੰ ਨਹੀਂ ਦੇਖਦੀ।

ਲੋਭ-ਵਾਸ਼ਨਾ ਇੰਨਾ ਧਨ ਮਿਲ ਜਾਏ। ਮਿਲ ਗਿਆ ਹੈ, ਵਾਸ਼ਨਾ ਅੱਗੇ ਚਲੀ ਜਾਏਗੀ, ਹੋਰ ਮਿਲੇ। ਲੱਖਾਂਪਤੀ ਹੈ, ਕਹਿੰਦਾ ਨਹੀਂ ਕਰੋੜਪਤੀ ਬਣਾਂ। ਹੋ ਗਿਆ ਫਿਰ ਕਹਿੰਦਾ ਨਹੀਂ ਅਰਬਪਤੀ ਬਣਨਾ ਹੈ। ਵਾਸ਼ਨਾ ਹਮੇਸ਼ਾ ਉਸਨੂੰ ਦੇਖਦੀ ਹੈ ਜੋ ਨਹੀਂ ਹੈ। ਕਾਮ ਵਾਸ਼ਨਾ, ਰੂਪ ਦੀ ਵਾਸ਼ਨਾ। ਜੋ ਹੈ ਵਾਸ਼ਨਾ ਉਸਨੂੰ ਨਹੀਂ ਦੇਖਦੀ।

ਅਰਬ ਦੇਸ਼ ਵਿਚ ਇਕ ਚੰਗੇ ਸਾਹਿਤਕਾਰ ਨੇ ਮੈਨੂੰ ਕਿਹਾ ਕਿ ਭਾਰਤ ਵਿਚ ਚੋਰ ਹੀ

ਚੋਰ ਹਨ। ਮੈਂ ਕਿਹਾ ਕਿਵੇਂ ? ਕਹਿਣ ਲੱਗਾ, ਜਦੋਂ ਮੈਂ ਪਹਿਲੀ ਵਾਰੀ ਗਿਆ ਤਾਂ ਕਿਸੇ ਨੇ ਮੇਰਾ ਅਟੈਚੀ ਚੁਰਾ ਲਿਆ। ਦੂਜੀ ਵਾਰੀ ਬਾਜ਼ਾਰ ਵਿਚ ਮੇਰੀ ਕਿਸੇ ਨੇ ਜੇਬ ਕੱਟ ਲਈ। ਤੀਜੀ ਵਾਰੀ ਏਅਰਪੋਰਟ 'ਤੇ ਕਿਸੇ ਨੇ ਮੇਰੇ ਗਹਿਣੇ ਤੇ ਕੀਮਤੀ ਸਾਮਾਨ ਚੁਰਾ ਲਿਆ। ਚੋਰ ਹੀ ਚੋਰ ਹਨ। ਮੇਰੇ ਕੋਲੋਂ ਵੀ ਰਿਹਾ ਨਾ ਗਿਆ। ਮੈਂ ਕਿਹਾ ਇਹਨਾਂ ਦੇਸ਼ਾਂ ਵਿਚ ਦੁਰਾਚਾਰੀ ਹੀ ਦੁਰਾਚਾਰੀ ਹਨ। ਇਸਤਰੀ ਨੂੰ ਬੁਰਕਾ ਕਿਉਂ ਪਾ ਕੇ ਰੱਖਿਆ ਹੋਇਆ ਹੈ ? ਇਸ ਦਾ ਮਤਲਬ ਹੈ ਇਥੇ ਸਾਰਿਆਂ ਦੀਆਂ ਨਜ਼ਰਾਂ ਦੁਰਾਚਾਰੀ ਹਨ। ਇਕ ਹਜ਼ਾਰ ਸਾਲ ਤੱਕ ਭਾਰਤ ਗ਼ੁਲਾਮ ਰਿਹਾ ਹੈ, ਸਾਰੇ ਲੁੱਟਦੇ ਰਹੇ। ਇਥੇ ਅਫ਼ਗ਼ਾਨੀ ਆਏ, ਈਰਾਨੀ ਆਏ, ਫਰੈਂਚ ਆਏ, ਮੰਗੋਲ ਆਏ, ਸਾਰਿਆਂ ਨੇ ਲੁੱਟਿਆ, ਗ਼ਰੀਬ ਹੋ ਗਏ। ਧਨ ਦੀ ਪਕੜ ਜ਼ਿਆਦਾ ਹੈ, ਧਨ ਦਾ ਲੋਭ ਜ਼ਿਆਦਾ ਹੈ ਮਨੁੱਖ ਦੇ ਸਾਹਮਣੇ। ਧਨਵਾਨ ਤਾਂ ਅਰਬ ਹੋ ਗਿਆ, ਮੁਫ਼ਤ ਦਾ ਤੇਲ ਮਿਲ ਰਿਹਾ ਹੈ, ਪ੍ਰਕਿਰਤੀ ਦੇ ਰਹੀ ਹੈ। ਉਥੇ ਲੋਭ-ਵਾਸ਼ਨਾ ਕਾਬੂ ਵਿਚ ਨਹੀਂ ਹੈ, ਇਥੇ ਕਾਮ ਵਾਸ਼ਨਾ ਕਾਬੂ ਵਿਚ ਨਹੀਂ ਹੈ। ਪਤਾ ਹੈ ਮੈਨੂੰ ਕੀ ਕਹਿਣ ਲੱਗਾ, ਇਥੇ ਛਲਾਂ ਦਾ ਕਾਨੂੰਨ ਚੱਲਦਾ ਹੈ ਗਿਆਨੀ ਜੀ ! ਤੁਹਾਨੂੰ ਕੋਈ ਤਕਲੀਫ਼ ਨਾ ਹੋ ਜਾਏ, ਇਹ ਗੱਲ ਨਾ ਕਰਨਾ। ਮੈਂ ਕਿਹਾ, ਠੀਕ ਹੈ ਪਰ ਪ੍ਰਸ਼ਨ ਤਾਂ ਤੁਸੀਂ ਕੀਤਾ ਸੀ, ਮੈਂ ਥੋੜੀ ਕੀਤਾ ਸੀ। ਕਿਤੇ ਧਨ ਦੀ ਪਕੜ ਜ਼ਿਆਦਾ ਹੈ, ਕਿਤੇ ਰੂਪ ਦੀ ਪਕੜ ਜ਼ਿਆਦਾ ਹੈ ਤੇ ਕਿਤੇ ਪ੍ਰਭੁਤਾ ਦੀ। ਹੰਕਾਰ-ਵਾਸ਼ਨਾ ਵਿਚ ਜੋ ਸਹਾਇਕ ਹੋਵੇ, ਉਸ ਉੱਪਰ ਮੋਹ ਆ ਜਾਂਦਾ ਹੈ। ਕੋਈ ਰੁਕਾਵਟ ਖੜੀ ਕਰ ਦੇਵੇ, ਉਸ ਉੱਪਰ ਕ੍ਰੋਧ ਆ ਜਾਂਦਾ ਹੈ। ਲੋਭ-ਵਾਸ਼ਨਾ ਵਿਚ ਪੂਰਤੀ ਕਰਨ ਲਈ ਕੋਈ ਸਹਾਇਕ ਹੋ ਜਾਏ, ਉਸ ਉੱਤੇ ਮੋਹ ਆ ਜਾਂਦਾ ਹੈ, ਪਿਆਰਾ ਲੱਗਦਾ ਹੈ। ਜੋ ਰੁਕਾਵਟ ਖੜੀ ਕਰ ਦੇਵੇ, ਉਸ ਉੱਤੇ ਕ੍ਰੋਧ ਆ ਜਾਂਦਾ ਹੈ। ਮਨ ਦੇ ਅੰਦਰ ਕ੍ਰੋਧ ਹਰ ਸਮੇਂ ਨਹੀਂ ਹੁੰਦਾ। ਮੋਹ ਵੀ ਹਰ ਸਮੇਂ ਨਹੀਂ ਹੁੰਦਾ। ਇਕ ਪਿਤਾ ਬੈਠਾ ਹੈ, ਉਸਦਾ ਮਾਸੂਮ ਬੱਚਾ ਬਾਹਰੋਂ ਆਇਆ ਹੈ, ਬੱਚੇ ਨੇ ਪਿੱਠ 'ਤੇ ਹੱਥ ਰੱਖਿਆ ਤੇ ਪਿਤਾ ਦੀ ਛਾਤੀ ਠੰਢੀ ਹੋ ਗਈ ਤੇ ਬੱਚੇ ਨੂੰ ਸੀਨੇ ਨਾਲ ਲਾ ਲਿਆ। ਉਹੀ ਪਿਤਾ ਕਿਸੇ ਜ਼ਰੂਰੀ ਹਿਸਾਬ-ਕਿਤਾਬ ਵਿਚ ਲੀਨ ਹੈ ਤੇ ਉਹੀ ਬੱਚਾ ਖੇਡਦਾ ਹੋਇਆ ਆ ਗਿਆ ਤਾਂ ਉਸਨੂੰ ਕਹਿੰਦਾ ਹੈ, ਇਸ ਪਾਸੇ ਹੋ ਜਾ, ਕੰਮ ਕਰਨ ਦੇ। ਹੁਣ ਮੋਹ ਨਹੀਂ ਹੈ। ਕ੍ਰੋਧ ਵੀ ਹਰ ਸਮੇਂ ਨਹੀਂ ਹੁੰਦਾ। ਮੈਨੂੰ ਕਹਿਣ ਦੇਣਾ, ਹੰਕਾਰ ਹਰ ਸਮੇਂ ਹੁੰਦਾ ਹੈ, ਲੋਭ ਹਰ ਸਮੇਂ ਹੁੰਦਾ ਹੈ, ਕਾਮ ਹਰ ਸਮੇਂ ਹੁੰਦਾ ਹੈ ਵਿਚਾਰਾਂ ਵਿਚ। ਹੰਕਾਰ-ਵਾਸ਼ਨਾ ਲੱਭਦੀ ਹੈ ਪ੍ਰਭੁਤਾ, ਲੋਭ-ਵਾਸ਼ਨਾ ਲੱਭਦੀ ਹੈ ਧਨ ਨੂੰ, ਕਾਮ-ਵਾਸ਼ਨਾ ਲੱਭਦੀ ਹੈ ਰੂਪ ਨੂੰ। ਵਾਸ਼ਨਾ ਅੱਗੇ ਵੱਧਦੀ-ਵੱਧਦੀ ਤ੍ਰਿਸ਼ਨਾ ਬਣ ਜਾਂਦੀ ਹੈ। ਤ੍ਰਿਸ਼ਨਾ ਮਨ ਨੂੰ ਭਰਸ਼ਟ ਕਰ ਦਿੰਦੀ ਹੈ। ਹੰਕਾਰ-ਵਾਸ਼ਨਾ ਜੇਕਰ ਤ੍ਰਿਸ਼ਨਾ ਬਣ ਗਈ ਹੈ ਤਾਂ ਹਿੰਸਕ ਬਣਾ ਦੇਵੇਗੀ। ਲੋਭ-ਵਾਸ਼ਨਾ ਜੇਕਰ ਤ੍ਰਿਸ਼ਨਾ ਬਣ ਗਈ ਹੈ ਤਾਂ ਠੱਗ, ਬੇਈਮਾਨ, ਚੋਰ ਬਣਾ ਦੇਵੇਗੀ। ਕਾਮ-ਵਾਸ਼ਨਾ ਜੇਕਰ ਅਸੀਮ ਹੋ ਕੇ ਤ੍ਰਿਸ਼ਨਾ ਬਣ ਗਈ ਹੈ ਤਾਂ ਬਲਾਤਕਾਰੀ ਬਣਾ ਦੇਵੇਗੀ, ਦੁਰਾਚਾਰੀ ਬਣਾ ਦੇਵੇਗੀ।

ਨਜ਼ਾਮ ਹੈਦਰਾਬਾਦ ਦੀਆਂ 600 ਬੇਗਮਾਂ ਸਨ। ਹੋਰ ਦੁਰਾਚਾਰੀ ਕਿਸ ਨੂੰ ਕਹਿੰਦੇ ਹਨ।

ਛੋਟੇ ਬਲਤਕਾਰੀਆਂ ਨੂੰ ਲੋਕ ਬਲਾਤਕਾਰੀ ਕਹਿੰਦੇ ਹਨ, ਵੱਡੇ ਬਲਾਤਕਾਰੀਆਂ ਨੂੰ ਲੋਕ ਨਵਾਬ ਕਹਿੰਦੇ ਹਨ। ਜੋ ਇਕ ਆਦਮੀ ਦੀ ਜੇਬ ਕੱਟ ਲਵੇ, ਉਹ ਚੋਰ ਹੈ। ਜੋ ਸਾਰੇ ਮੁਲਕ ਦੀ ਜੇਬ ਕੱਟ ਕੇ ਬੈਂਕ ਭਰ ਲਵੇ, ਉਹ ਤਾਂ ਮੰਤਰੀ ਹੈ, ਹੁਕਮਰਾਨ ਹੈ। ਛੋਟੇ ਚੋਰ ਚੋਰ ਹੁੰਦੇ ਹਨ, ਵੱਡੇ ਚੋਰ ਨਵਾਬਜ਼ਾਦੇ ਹੁੰਦੇ ਹਨ। ਜੋ ਇਕ ਆਦਮੀ ਦਾ ਕਤਲ ਕਰ ਦੇਵੇ, ਉਹ ਕਾਤਲ ਹੈ। ਹੋ ਸਕਦਾ ਹੈ ਫੜਿਆ ਜਾਏ, ਉਸ ਨੂੰ ਫਾਂਸੀ ਹੋ ਜਾਏ। ਢਾਈ ਕਰੋੜ ਇਨਸਾਨ ਹਿਟਲਰ ਨੇ ਮਾਰ ਦਿੱਤੇ। ਜੋ ਇਕ ਦਾ ਕਤਲ ਕਰੇ ਉਹ ਕਾਤਲ ਹੈ, ਜੋ ਢਾਈ ਕਰੋੜ ਦਾ ਕਤਲ ਕਰੇ, ਉਹ ਡਿਕਟੇਟਰ ਹੈ।

ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਸਨ, ਕਾਨੂੰਨ ਕੇਵਲ ਮਕੜੀ ਦਾ ਜਾਲਾ ਹੈ। ਇਸ ਵਿਚ ਛੋਟੇ-ਛੋਟੇ ਕੀੜੇ ਮਕੌੜੇ ਫੱਸ ਜਾਂਦੇ ਹਨ, ਪਰ ਹਾਥੀ ਲੰਘ ਜਾਂਦੇ ਹਨ। ਤ੍ਰਿਸ਼ਨਾ ਮਨੁੱਖ ਦਾ ਸੰਤੁਲਨ ਵਿਗਾੜ ਕੇ ਰੱਖ ਦਿੰਦੀ ਹੈ। ਮਨੁੱਖ ਨੇ ਪਹਿਲਾਂ ਜ਼ਮੀਨ ਵਿਚ ਖੋਜ-ਪੜਤਾਲ ਕੀਤੀ। ਜ਼ਮੀਨ ਨੇ ਮਨੁੱਖ ਨੂੰ ਬਹੁਤ ਕੁਝ ਦਿੱਤਾ ਹੈ। ਧਨ ਦਿੱਤਾ, ਅੰਨ ਦਿੱਤਾ ਹੈ, ਫਲ ਦਿੱਤੇ ਹਨ, ਸਬਜ਼ੀ ਦਿੱਤੀ ਹੈ। ਪਰ ਇੰਨੀ ਵੱਡੀ ਜ਼ਮੀਨ ਮਨੁੱਖ ਨੂੰ ਤ੍ਰਿਪਤ ਨਹੀਂ ਕਰ ਸਕੀ। ਜ਼ਮੀਨ ਉੱਤੇ ਸਾਰੇ ਭਿਖਾਰੀ ਹਨ, ਕਿਉਂਕਿ ਮੰਗ ਤਾਂ ਚੱਲ ਰਹੀ ਹੈ। ਜਿਸ ਨੂੰ ਅਸੀਂ ਰਾਜਾ ਕਹਿੰਦੇ ਹਾਂ, ਉਹ ਰਾਜਾ ਨਹੀਂ ਹੈ, ਵੱਡਾ ਭਿਖਾਰੀ ਹੈ, ਬਸ ਇੰਨੀ ਗੱਲ ਹੈ। ਕੋਈ ਛੋਟੇ ਭਿਖਾਰੀ ਹਨ, ਕੋਈ ਵੱਡੇ ਭਿਖਾਰੀ ਹਨ। ਜ਼ਮੀਨ ਅਤੇ ਆਸਮਾਨ ਮਨੁੱਖ ਨੂੰ ਤ੍ਰਿਪਤ ਨਹੀਂ ਕਰ ਸਕੇ। ਤ੍ਰਿਪਤ ਕਿਵੇਂ ਕਰੋਗੇ ? ਸਤਿਗੁਰ ਦੀ ਬਾਣੀ ਕਹਿੰਦੀ ਹੈ ਕਿ ਜੇ ਸਹੀ ਅਸਥਾਨ 'ਤੇ ਇਹ ਖੋਜ ਕਰੇ ਤਾਂ ਮਨੁੱਖ ਤ੍ਰਿਪਤ ਹੋ ਸਕਦਾ ਹੈ। ਉਹ ਕਿਹੜੀ ਜਗ੍ਹਾ ਹੈ ? ਮਹਾਰਾਜ ਕਹਿੰਦੇ ਹਨ-

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥*

(ਅੰਗ ੧੧੨੮)

ਮਨ ਨੂੰ ਖੋਜ, ਇਥੋਂ ਹੀ ਤ੍ਰਿਪਤੀ ਪ੍ਰਾਪਤ ਹੋਵੇਗੀ। ਇਹ ਗੱਲ ਵੱਖਰੀ ਹੈ ਕਿ ਮਨੁੱਖ ਆਪਣੇ ਤਨ ਦੇ ਨੇੜੇ ਹੈ, ਮਨ ਦੇ ਨੇੜੇ ਨਹੀਂ ਹੈ।

*ਬ੍ਰਹਮਾ ਬਿਸ਼ਨ ਨਾਰਦ ਪੁੰਨ ਸੇਖਾ॥*
*ਫਿਰ ਭੀ ਤਨ ਮੇ ਮਨ ਨਹੀ ਪੇਖਾ॥*

ਮਨ ਦੇ ਨੇੜੇ ਤਾਂ ਬ੍ਰਹਮਾ ਵੀ ਨਹੀਂ ਆਇਆ, ਮਨ ਤੋਂ ਧੋਖਾ ਖਾ ਗਿਆ। ਮਨ ਦੇ ਨੇੜੇ ਤਾਂ ਵਿਸ਼ਨੂੰ ਵੀ ਨਹੀਂ ਆਇਆ। ਨਾਰਦ ਵੀ ਨਹੀਂ ਆਇਆ। ਤੁਸੀਂ ਕਹੋਗੇ ਕਿਹੜਾ ਧੋਖਾ ਖਾਧਾ ? ਬ੍ਰਹਮਾ ਜੀ ਦੇਵਤਿਆਂ ਨੂੰ ਕਥਾ ਸੁਣਾਉਂਦੇ ਸਨ। ਇਕ ਦਿਨ ਕਥਾ ਸੁਣਾਂਦਿਆਂ-ਸੁਣੌਂਦਿਆਂ, ਉਹ ਸੋਲਾਂ-ਸ਼ਿੰਗਾਰ ਦੀ ਵਿਆਖਿਆ ਕਰ ਰਹੇ ਸਨ। ਸੁੰਦਰਤਾ ਦੇ 32 ਲੱਛਣ ਮੰਨੇ ਗਏ ਹਨ ਅਤੇ 16 ਸ਼ਿੰਗਾਰ ਮੰਨੇ ਗਏ ਹਨ। ਦੰਦ ਮੋਤੀਆਂ ਵਰਗੇ, ਅੱਖ ਹਿਰਨ ਵਰਗੀ,

ਵਾਲ ਘਟਾਵਾਂ ਵਰਗੀਆਂ, ਚਾਲ ਵਿਚ ਮਧੁਰਤਾ ਹੈ ਹੰਸ ਵਰਗੀ, ਬੋਲਾਂ ਵਿਚ ਮਿਠਾਸ ਹੈ, ਨੱਕ ਬੜੀ ਸੁੰਦਰ ਹੈ, 32 ਲੱਛਣ ਹਨ ਸੁੰਦਰਤਾ ਦੇ। ਨਾਮਦੇਵ ਕਹਿੰਦੇ ਹਨ, ਜੇਕਰ ਹਿਰਦੇ ਵਿਚ ਪ੍ਰਭੂ ਦਾ ਨਾਮ ਨਹੀਂ ਹੈ ਤਾਂ ਇਹ 32 ਲੱਛਣ ਵੀ ਕੁਝ ਨਹੀਂ।

*ਕਹੁ ਕਬੀਰ ਜੈਸੇ ਸੁੰਦਰ ਸਰੂਪ॥*
*ਨਾਮ ਬਿਨਾ ਜੈਸੇ ਕੁਬਜ ਕੁਰੂਪ॥*

(ਅੰਗ ੩੨੮)

ਜੇਕਰ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਹੈ ਤਾਂ ਇਹ ਤਨ ਦਾ ਕਰੂਪ ਮਨੁੱਖ ਵੀ ਸੰਸਾਰ ਦਾ ਸਭ ਤੋਂ ਸੁੰਦਰ ਮਨੁੱਖ ਹੈ। ਉਸ ਨੂੰ ਸ਼ਿੰਗਾਰ ਦੀ ਲੋੜ ਨਹੀਂ ਹੈ, ਜਿਸਨੇ ਆਪਣੇ ਮਨ ਨੂੰ ਈਸ਼ਵਰ ਗੁਣਾਂ ਨਾਲ ਸ਼ਿੰਗਾਰ ਲਿਆ। ਖ਼ੈਰ ! ਸੋਲਾਂ-ਸ਼ਿੰਗਾਰ ਦੀ ਕਥਾ ਕਰ ਰਿਹਾ ਸੀ ਬ੍ਰਹਮਾ ਅਤੇ ਸੁੰਦਰਤਾ ਦੇ 32 ਲੱਛਣ ਬਿਆਨ ਕਰ ਰਿਹਾ ਸੀ। ਬਿਆਨ ਕਰਦਿਆਂ-ਕਰਦਿਆਂ ਅਚਾਨਕ ਖ਼ਿਆਲ ਆਇਆ ਕਿ 32 ਲੱਛਣ ਕਿਸੇ ਸਰੀਰ ਵਿਚ ਹੋ ਸਕਦੇ ਹਨ ? ਇਕ ਦੱਮ ਉਸਦੀ ਪੁੱਤਰੀ ਬੈਠੀ ਸੀ, ਸ੍ਰੋਤਿਆਂ ਵਿਚ ਉਸਦੀ ਬੱਚੀ ਵੀ ਬੈਠੀ ਸੀ ਸਰਸਵਤੀ, ਉਸਦੀ ਦ੍ਰਿਸ਼ਟੀ ਸਰਸਵਤੀ 'ਤੇ ਚਲੀ ਗਈ। ਇਸ ਤਰ੍ਹਾਂ ਦਿਖਾਈ ਦਿੱਤਾ ਜਿਵੇਂ ਇਸਦੇ ਵਿਚ 32 ਲੱਛਣ ਮੌਜੂਦ ਹਨ। ਇਸਦੇ ਵਿਚ ਸੋਲਾਂ-ਸ਼ਿੰਗਾਰ ਮੌਜੂਦ ਹਨ। ਦ੍ਰਿਸ਼ਟੀ ਪਹਿਲਾਂ ਟਿੱਕ ਗਈ, ਫਿਰ ਦ੍ਰਿਸ਼ਟੀ ਮੈਲੀ ਹੋ ਗਈ। ਅੱਖਾਂ ਨੂੰ ਕਹਿੰਦੇ ਹਨ ਲੋਚਨ ਅਤੇ ਦ੍ਰਿਸ਼ਟੀ ਨੂੰ ਕਹਿੰਦੇ ਹਨ ਲੋਚਾ। ਇਹ ਲੋਚਾ ਕਿਸੇ ਦੇ ਤਨ 'ਤੇ ਟਿੱਕ ਜਾਏ, ਉਸਨੂੰ ਕਹਿੰਦੇ ਹਨ ਲੁੱਚਾ। ਇਹ ਲੋਚਾ ਕਿਸੇ ਦੇ ਧਨ 'ਤੇ ਟਿੱਕ ਜਾਏ, ਹੱਟੇ ਨਾ, ਉਸਨੂੰ ਕਹਿੰਦੇ ਹਨ ਚੋਰ। ਠੀਕ ਹੈ ਅਜੇ ਹੱਧ ਚੋਰ ਨਹੀਂ, ਇਸਦੀ ਦ੍ਰਿਸ਼ਟੀ ਚੋਰ ਹੈ। ਦ੍ਰਿਸ਼ਟੀ ਨੂੰ ਕਾਨੂੰਨ ਫੜ ਨਹੀਂ ਸਕਦਾ, ਸਮਾਜ ਫੜ ਨਹੀਂ ਸਕਦਾ, ਅਦਾਲਤ ਵਿਚ ਅਸੀਂ ਕੇਸ ਨਹੀਂ ਕਰ ਸਕਦੇ। ਹੱਥ ਕੁਝ ਚੁਰਾ ਲੈਣ ਤਾਂ ਹਥਕੜੀ ਹੈ, ਜੇਲ੍ਹ ਹੈ। ਮਨੁੱਖ ਦੇ ਹੱਥ ਤਾਂ ਚੋਰ ਨਹੀਂ ਹਨ, ਪੈਰ ਚੋਰ ਨਹੀਂ ਹਨ, ਦ੍ਰਿਸ਼ਟੀ ਦੁਰਾਚਾਰੀ ਹੈ, ਦ੍ਰਿਸ਼ਟੀ ਬਹੁਤ ਮੈਲੀ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਬੜਾ ਸੁੰਦਰ ਪ੍ਰਮਾਣ ਹੈ-

*ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲ ਜਾਇ॥*

(ਅੰਗ ੧੩੨੯)

ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ ਜੋ ਆਪਣੀ ਦ੍ਰਿਸ਼ਟੀ ਨੂੰ ਰੋਕ ਲੈਂਦਾ ਹੈ। ਕਿਸੇ ਦੇ ਤਨ 'ਤੇ ਨਹੀਂ ਟਿੱਕਦਾ, ਕਿਸੇ ਦੇ ਧਨ 'ਤੇ ਨਹੀਂ ਟਿੱਕਦਾ। ਜਿਸ ਨੇ ਦ੍ਰਿਸ਼ਟੀ ਨੂੰ ਚੋਰ ਬਣਾ ਲਿਆ, ਜਿਸਨੇ ਦ੍ਰਿਸ਼ਟੀ ਨੂੰ ਬਲਾਤਕਾਰੀ ਬਣਾ ਲਿਆ, ਉਹ ਆਪਣੇ ਹੱਥਾਂ ਨੂੰ ਕਦੋਂ ਤੱਕ ਰੋਕੇਗਾ, ਆਪਣੇ ਜਿਸਮ ਨੂੰ ਕਦੋਂ ਤੱਕ ਰੋਕੇਗਾ ? ਜਿੱਥੇ ਇਸ ਨੂੰ ਮੌਕਾ ਮਿਲ ਗਿਆ, ਇਸਦਾ ਤਨ ਵੀ ਦੁਰਾਚਾਰੀ ਹੋਵੇਗਾ। ਜੋ ਆਪਣੀ ਦ੍ਰਿਸ਼ਟੀ ਨੂੰ ਰੋਕ ਨਹੀਂ ਸਕਦਾ, ਇਕ ਦਿਨ ਆਪਣੇ ਹੱਥਾਂ ਨੂੰ ਨਹੀਂ ਰੋਕ ਸਕਦਾ।

*ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥*

ਇੰਨਾ ਵੱਡਾ ਗਿਆਨੀ। ਮਾਣ ਨਹੀਂ ਕਰਨਾ ਚਾਹੀਦਾ ਗਿਆਨ ਦਾ ਜਾਂ ਕਿਸੇ ਵੀ ਕਲਾ ਦਾ। ਇੰਨਾ ਵੱਡਾ ਗਿਆਨੀ ਬ੍ਰਹਮਾ, ਹਰ ਪੱਖ ਦਾ ਉਸਦੇ ਕੋਲ ਗਿਆਨ ਹੈ। ਦ੍ਰਿਸ਼ਟੀ ਟਿੱਕ ਗਈ ਸਰਸਵਤੀ 'ਤੇ। ਸਰਸਵਤੀ ਉਸਦੀ ਬੱਚੀ ਹੈ ਅਤੇ ਉਸਨੇ ਆਪਣੀ ਦ੍ਰਿਸ਼ਟੀ ਮੈਲੀ ਕਰ ਲਈ।

ਭਾਈ ਗੁਰਦਾਸ ਜੀ ਦਾ ਇਕ ਪ੍ਰਮਾਣ ਅਤੇ ਪੁਰਾਨਾਂ ਦਾ ਇਹ ਪ੍ਰਸੰਗ ਹੈ-

*ਚਾਰ ਵੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।*
*ਲੋਕਾਂ ਨੋ ਸਮਝਾਇਦਾ ਵੇਖਿ ਸੁਰਸਤੀ ਰੂਪ ਲੋਭਾਣਾ।*

(ਵਾਰ ੧੨, ਪਉੜੀ)

ਸਰਸਵਤੀ ਦਾ ਰੂਪ ਦੇਖ ਹੀ ਇਹ ਆਪਣਾ ਮਨ ਮੈਲਾ ਕਰ ਬੈਠਾ। ਬਾਅਦ ਵਿਚ ਬੜਾ ਪਛਤਾਵਾ ਕੀਤਾ ਜਦੋਂ ਸ਼ੰਕਰ ਰਿਸ਼ੀ ਜੀ ਨੇ ਯਾਦ ਕਰਾਇਆ ਕਿ ਕੀ ਪਏ ਕਰਦੇ ਹੋ।

ਮਨ ਨੂੰ ਖੋਜਣਾ ਪਵੇਗਾ, ਮਨ ਵਿਚ ਪ੍ਰਵੇਸ਼ ਕਰਨਾ ਪਏਗਾ। ਰਾਮ ਮਨ ਦੇ ਉੱਪਰ-ਉੱਪਰ ਹੈ। ਮਹਾਰਾਜ ਕਹਿੰਦੇ ਹਨ, ਮਨ ਦੇ ਅੰਦਰ ਤਾਂ ਬ੍ਰਹਮ ਵੀ ਨਹੀਂ ਸੀ। ਤੁਸੀਂ ਇੰਨੇ ਸਾਰੇ ਬੈਠੇ ਹੋ, ਕੋਈ ਆਪਣੇ ਮਨ ਦੇ ਨੇੜੇ ਨਹੀਂ ਹੁੰਦਾ। ਕੋਈ ਇਕ ਅੱਧ ਗੁਰਮੁਖ, ਗੁਰਸਿੱਖ ਆਪਣੇ ਮਨ ਦੇ ਨੇੜੇ ਹੁੰਦਾ ਹੈ। ਇਹ ਸਾਰੇ ਲੋਕ ਤਨ ਦੇ ਨੇੜੇ ਹਨ।

ਚੀਨ ਤੋਂ ਬਹੁਤ ਵੱਡਾ ਸੌਦਾਗਰ ਆਇਆ ਸੀ। ਉਹਨਾਂ ਦਿਨਾਂ ਵਿਚ ਔਰੰਗਜ਼ੇਬ ਦੀ ਹਕੂਮਤ ਸੀ ਭਾਰਤ ਵਿਚ। ਉਹ 100 ਖਚਰਾਂ ਦੇ ਉੱਪਰ ਕੱਚ ਦਾ ਸਾਮਾਨ ਲੈ ਕੇ ਆਇਆ ਸੀ ਵੇਚਣ ਲਈ। ਭਾਂਡੇ ਲੈ ਕੇ ਆਇਆ ਸੀ ਚੀਨੀ ਦੇ। ਵਾਈਟ ਸ਼ੂਗਰ ਸਭ ਤੋਂ ਪਹਿਲਾਂ ਚੀਨ ਨੇ ਬਣਾਈ ਸੀ, ਪਰ ਬਣੇ ਹੋਏ ਕਾਨੂੰਨ ਦੇ ਮੁਤਾਬਿਕ ਉਸ ਸਮੇਂ ਬਾਦਸ਼ਾਹ ਤੋਂ ਇਸਦੀ ਇਜਾਜ਼ਤ ਲੈਣੀ ਬੜੀ ਜ਼ਰੂਰੀ ਸੀ। ਉਸਨੇ ਔਰੰਗਜ਼ੇਬ ਦੇ ਦਰਬਾਰ ਵਿਚ ਨਜ਼ਰਾਨੇ ਦੇ ਰੂਪ ਵਿਚ ਬਹੁਤ ਵੱਡਾ ਸ਼ੀਸ਼ਾ ਪੇਸ਼ ਕੀਤਾ, ਜਿਸਦੇ ਚਾਰ ਪਾਸੇ ਬੜੀ ਸੁੰਦਰ ਮੀਨਾਕਾਰੀ ਸੀ।

ਔਰੰਗਜ਼ੇਬ ਤੋਂ ਬਰਤਨ ਵੇਚਣ ਦੀ ਇਜਾਜ਼ਤ ਮਿਲ ਗਈ। ਜਿਹੜਾ ਸ਼ੀਸ਼ਾ ਸੀ ਔਰੰਗਜ਼ੇਬ ਨੇ ਕਿਹਾ ਇਸਨੂੰ ਜ਼ੇਬੁਲ ਨਿਸਾ ਦੇ ਕਮਰੇ ਵਿਚ ਫਿੱਟ ਕਰ ਦਿਉ। ਜ਼ੇਬੁਲ ਨਿਸਾ ਉਹਨਾਂ ਦਿਨਾਂ ਵਿਚ 37-38 ਸਾਲ ਦੀ ਹੋ ਗਈ ਸੀ, ਇਹ ਔਰੰਗਜ਼ੇਬ ਦੀ ਲੜਕੀ ਸੀ। ਔਰੰਗਜ਼ੇਬ ਨੇ ਆਪਣੇ ਭਰਾਵਾਂ ਨੂੰ ਮਾਰ ਦਿੱਤਾ ਸੀ, ਭਤੀਜਿਆਂ ਨੂੰ ਮਾਰ ਦਿੱਤਾ ਸੀ ਅਤੇ ਲੜਕੀ ਦੀ ਸ਼ਾਦੀ ਵੀ ਨਹੀਂ ਸੀ ਕੀਤੀ, ਇਸ ਲਈ ਕਿ ਕਿਤੇ ਦਾਮਾਦ ਮੇਰੇ ਕੋਲੋਂ ਤਖ਼ਤ ਖੋਹ ਨਾ ਲਏ। ਸਾਰੀ ਜ਼ਿੰਦਗੀ ਜ਼ੇਬੁਲ ਨਿਸਾ ਕੁਆਰੀ ਰਹੀ। ਜ਼ੇਬੁਲ ਨਿਸਾ ਬੜੇ ਕੋਮਲ ਇੰਦਰਿਆਂ ਦੀ ਮਾਲਕ ਸੀ। ਸੰਗੀਤ ਨੂੰ ਸਮਝਣ ਵਾਲੀ ਸੀ। ਸੰਗੀਤ ਉੱਪਰ ਬੰਦਿਸ਼ ਲਗਾ ਦਿੱਤੀ ਸੀ ਔਰੰਗਜ਼ੇਬ ਨੇ। ਉਹ ਖ਼ੂਬਸੂਰਤ ਸ਼ੀਸ਼ਾ ਔਰੰਗਜ਼ੇਬ ਨੇ ਜ਼ੇਬੁਲ ਨਿਸਾ ਦੇ ਕਮਰੇ ਵਿਚ ਲਗਾ ਦਿੱਤਾ। ਹੁਣ ਜ਼ੇਬੁਲ ਨਿਸਾ 10-15 ਸਾਲ ਤੋਂ ਦਿਨ ਭਰ ਤਸਬੀ ਫੇਰਦੀ ਤੇ ਅੱਲ੍ਹਾ-ਹੂ, ਅੱਲ੍ਹਾ -ਹੂ ਜਪਦੀ। ਪੰਜ ਸਮੇਂ ਨਿਮਾਜ਼ ਪੜ੍ਹਦੀ। ਹਰ ਸਮੇਂ ਆਪਣੇ ਮਨ ਨੂੰ ਪ੍ਰਮਾਤਮਾ

ਵੱਲ ਜੋੜ ਕੇ ਰੱਖਦੀ। ਜ਼ੇਬੁਲ ਨਿਸਾ ਦਰਪਣ ਦੇ ਸਾਹਮਣੇ ਖੜੀ ਹੋਈ। ਉਸਨੇ ਖ਼ੂਬਸੂਰਤ ਸ਼ੀਸ਼ੇ ਵਿਚ ਆਪਣੀ ਖ਼ੂਬਸੂਰਤੀ ਦੇਖੀ। ਦੇਖ ਕੇ ਆਪਣੇ 'ਤੇ ਮੋਹਿਤ ਹੋ ਗਈ। ਬੜੇ ਸਮੇਂ ਤੋਂ ਬਾਅਦ ਸ਼ੀਸ਼ਾ ਦੇਖਿਆ ਸੀ ਤੇ ਦੇਖਦੀ ਰਹਿ ਗਈ। ਹੁਣ ਜਦੋਂ ਵੀ ਸਮਾਂ ਮਿਲਦਾ, ਬਸ ਸ਼ੀਸ਼ੇ ਅੱਗੇ ਖਲੋ ਜਾਂਦੀ। ਜ਼ੇਬੁਲ ਨਿਸਾ ਆਪਣੇ ਆਪ 'ਤੇ ਮੋਹਿਤ ਹੋ ਗਈ। ਹੁਣ ਨਿਮਾਜ਼ ਦਾ ਸਮਾਂ ਭੁੱਲ ਜਾਂਦੀ ਸੀ, ਬਸ ਦਰਪਣ ਦੇ ਅੱਗੇ ਖੜੀ ਰਹਿੰਦੀ ਸੀ। ਹੁਣ ਕਦੀ-ਕਦੀ ਕੁਰਾਨ ਦੀ ਤਲਾਵਤ ਵੀ ਨਹੀਂ ਕਰਦੀ ਸੀ।

ਜਿਸ ਉੱਪਰ ਮਨ ਮੋਹਿਤ ਹੋ ਜਾਏ, ਬਾਰ-ਬਾਰ ਅੱਖਾਂ ਉਸ ਨੂੰ ਦੇਖਣਾ ਚਾਹੁੰਦੀਆਂ ਹਨ। ਅੱਖਾਂ ਤੋਂ ਪਰੇ ਹੋ ਜਾਏ ਤਾਂ ਅਜਿਹਾ ਲੱਗਦਾ ਹੈ ਜਿਵੇਂ ਪ੍ਰਾਣ ਗਏ। ਇਕ ਦਿਨ ਬਗ਼ੀਚੇ ਵਿਚ ਬੈਠੀ ਹੈ ਤੇ ਨੌਕਰਾਣੀ ਨੂੰ ਆਵਾਜ਼ ਮਾਰੀ। ਖਾਦਮਾ ਇੱਧਰ ਆਉਣਾ। ਉਸਨੇ ਸਲਾਮ ਕੀਤਾ। ਉਸਨੇ ਕਿਹਾ ਜਿਹੜਾ ਚੀਨ ਤੋਂ ਸ਼ੀਸ਼ਾ ਆਇਆ ਹੈ ਉਸਨੂੰ ਲੈ ਕੇ ਆ। ਮੈਂ ਫੁੱਲਾਂ ਦੇ ਸਾਹਮਣੇ ਆਪਣਾ ਚਿਹਰਾ ਦੇਖਣਾ ਹੈ, ਇਹ ਫੁੱਲ ਸੁੰਦਰ ਹਨ ਕਿ ਮੈਂ ਸੁੰਦਰ ਹਾਂ। ਖਾਦਮਾ ਭੱਜੀ ਹੋਈ ਗਈ। ਦਰਪਣ ਭਾਰਾ ਸੀ। ਤੁਰਨ ਲੱਗੀ, ਪੈਰ ਠੋਕਰ ਖਾ ਗਿਆ। ਸੰਗੇ-ਮਰਮਰ ਦੇ ਫ਼ਰਸ਼ ਉਝੇ ਉਹ ਦਰਪਣ ਚਕਨਾਚੂਰ ਹੋ ਗਿਆ। ਖ਼ਾਦਮਾ ਕੰਬਣ ਲੱਗ ਪਈ ਕਿ ਮੇਰੀ ਖ਼ੈਰ ਨਹੀਂ। ਜਦੋਂ ਕੰਬਦੀ ਹੋਈ ਬਾਹਰ ਆਈ ਤਾਂ ਅੱਜ ਜ਼ਿੰਦਗੀ ਵਿਚ ਪਹਿਲੀ ਵਾਰੀ ਜ਼ੇਬੁਲ ਨਿਸਾ ਉੱਚੀ ਬੋਲੀ। ਉਹ ਦਰਪਣ ਕਿੱਥੇ ਹੈ ? ਹੱਥ ਜੋੜ ਕੇ ਉਹ ਨੌਕਰਾਣੀ ਕਹਿੰਦੀ ਹੈ ਸ਼ਹਿਜ਼ਾਦੀ ਸਾਹਿਬਾ, ਮੇਰੀ ਮੌਤ ਆਈ ਹੈ, ਉਹ ਆਇਨਾ ਮੇਰੇ ਕੋਲੋਂ ਟੁੱਟ ਗਿਆ ਹੈ। ਉਹ ਕਵਿਤਰੀ ਸੀ। ਉਸਨੇ ਮਿਸਰੇ ਦੇ ਨਾਲ ਮਿਸਰਾ ਜੋੜ ਦਿੱਤਾ। ਪੰਗਤੀ ਦੇ ਨਾਲ ਪੰਗਤੀ ਜੋੜ ਦਿੱਤੀ। ਜਦੋਂ ਨੌਕਰਾਣੀ ਨੇ ਕਿਹਾ- ਅਜ਼ ਕਦਾ ਆਇਨਾ ਚੀਨੀ ਚਿਕਸਤ ਤਾਂ ਜ਼ੇਬੁਲ ਨਿਸਾ ਕਹਿਣ ਲੱਗੀ- ਖ਼ੁਬਜਸਤ ਸਾਮਾਨੇ ਖ਼ੁਦ ਬਿਰੀਨੀ ਚਿਕਸਤ। ਚੰਗਾ ਹੋਇਆ ਆਪਣੇ ਤਨ ਦੇਖਣ ਦਾ ਸਾਮਾਨ ਟੁੱਟ ਗਿਆ, ਹੁਣ ਮੈਂ ਆਪਣਾ ਮਨ ਦੇਖਾਂਗੀ। ਬੜੇ ਦਿਨ ਹੋ ਗਏ ਆਪਣਾ ਮਨ ਨਹੀਂ ਦੇਖਿਆ। ਜ਼ੇਬੁਲ ਨਿਸਾ ਨੂੰ ਇੰਨਾ ਖ਼ਿਆਲ ਤਾਂ ਆਇਆ ਕਿ ਮੈਂ ਆਪਣਾ ਮਨ ਦੇਖਣਾ ਹੈ। ਗੁਰੂ ਅਮਰਦਾਸ ਜੀ ਦੀ ਇਕ ਪੰਗਤੀ ਹੈ-

*ਬ੍ਰਹਮਾ ਬਿਸ਼ਨ ਨਾਰਦ ਮੁਨ ਸੇਖਾ॥*
*ਫਿਰ ਵੀ ਤਨ ਮੇ ਮਨ ਨਹੀ ਪੇਖਾ॥*

ਮਨ ਦੀਆਂ ਗਹਿਰਾਈਆਂ ਵਿਚ ਬ੍ਰਹਮਾ ਨਹੀਂ ਗਿਆ। ਮਨ ਤੋਂ ਧੋਖਾ ਖਾ ਗਿਆ। ਰਿਸ਼ੀ ਮੁਨੀਆਂ ਦੀ ਅਜਿਹੀਆਂ ਕਥਾਵਾਂ ਨੂੰ ਸੁਣ ਕੇ ਆਮ ਲੋਕਾਂ ਨੂੰ ਫਰਾਈਡ ਦੇ ਬੋਲਾਂ 'ਤੇ ਵਿਸ਼ਵਾਸ ਆ ਜਾਂਦਾ ਹੈ ਕਿ ਮਨ ਵਿਚ ਕੋਈ ਰਾਮ ਨਹੀਂ ਹੈ, ਕਾਮ ਹੈ। ਮੈਂ ਅਰਜ਼ ਕਰਾਂ, ਉੱਪਰ-ਉੱਪਰ ਹੈ, ਡੂੰਘਾਈ ਵਿਚ ਜਾਉਗੇ ਤਾਂ ਰਾਮ ਹੈ। ਮਨ ਵਿਚ ਰਾਮ ਦੀ ਮੂਰਤੀ ਨੂੰ ਰਹਿਣ ਦਿਉ, ਤਨ 'ਤੇ ਕਾਮ ਦੀ ਮੂਰਤੀ ਨੂੰ ਰਹਿਣ ਦਿਉ। ਪਰ ਪਤਾ ਹੈ ਅੱਜ ਦੇ ਪੁਰਸ਼ ਨੇ ਕੀ ਕੀਤਾ ਹੈ, ਰਾਮ ਨੂੰ ਬਾਹਰ ਕੱਢ ਦਿੱਤਾ, ਕਾਮ ਨੂੰ ਅੰਦਰ ਪ੍ਰਵੇਸ਼ ਕਰਾ ਦਿੱਤਾ।

ਇਕ ਸਨਾਤਨੀ ਮਿੱਥ ਹੈ ਕਿ ਹਨੂੰਮਾਨ ਨੇ ਆਪਣਾ ਸੀਨਾ ਚੀਰਿਆ ਤੇ ਰਾਮ ਨੂੰ ਪ੍ਰਗਟ ਕੀਤਾ। ਇਤਿਹਾਸਕ ਗਾਥਾ ਇਵੇਂ ਕਹਿੰਦੀ ਹੈ ਕਿ ਜਦੋਂ ਰਾਜ ਤਿਲਕ ਹੋਇਆ ਸ੍ਰੀ ਰਾਮ ਦਾ ਤਾਂ ਸੀਤਾ ਬੜੀ ਖ਼ੁਸ਼ ਕਿ ਹਨੂੰਮਾਨ ਨੇ ਸੇਵਾ ਕੀਤੀ ਹੈ, ਇਸ ਨੂੰ ਕੁਝ ਦੇਣਾ ਹੈ। ਉਸਨੇ ਆਪਣੇ ਗਲੇ ਦਾ ਮੋਤੀਆਂ ਦਾ ਹਾਰ ਲਾਹ ਕੇ ਹਨੂੰਮਾਨ ਨੂੰ ਦਿੱਤਾ। ਉਸਨੇ ਪਤਾ ਕੀ ਕੀਤਾ ? ਬਾਹਰੋਂ ਦੋ ਪੱਥਰ ਲੈ ਆਇਆ। ਹੁਣ ਉਸ ਮਾਲਾ ਵਿਚੋਂ ਇਕ ਮੋਤੀ ਕੱਢ ਕੇ ਪੱਥਰ 'ਤੇ ਰੱਖਿਆ ਤੇ ਦੂਜੇ ਪੱਥਰ ਨਾਲ ਤੋੜਿਆ। ਫਿਰ ਦੂਜਾ ਮੋਤੀ, ਤੀਜਾ ਮੋਤੀ। ਜਦੋਂ ਚਾਰ ਮੋਤੀ ਤੋੜ ਦਿੱਤੇ ਤਾਂ ਸੀਤਾ ਨੇ ਕਿਹਾ ਕਿ ਜੰਗਲੀ ਆਦਮੀ ਜੰਗਲੀ ਹੀ ਹੁੰਦਾ ਹੈ। ਇੰਨੀ ਕੀਮਤੀ ਮੋਤੀਆਂ ਦੀ ਮਾਲਾ ਦਿੱਤੀ, ਤੋੜ ਦਿੱਤੀ। ਹਨੂੰਮਾਨ ਇਹ ਕੀ ਕਰ ਰਹੇ ਹੋ ? ਮਾਂ ਤੋੜ ਰਿਹਾ ਹਾਂ। ਕਿਉਂ ? ਮੈਂ ਦੇਖ ਰਿਹਾ ਹਾਂ ਇਸ ਵਿਚ ਰਾਮ ਹੈ ਕਿ ਨਹੀਂ। ਮੋਤੀਆਂ ਵਿਚ ਰਾਮ ? ਹਨੂੰਮਾਨ ਕਹਿੰਦੇ ਹਨ ਕਿ ਅਸੀਂ ਤਾਂ ਉਸਨੂੰ ਮੋਤੀ ਕਹਿੰਦੇ ਹਾਂ, ਜਿਸ ਵਿਚ ਰਾਮ ਹੋਵੇ। ਜਿਸ ਵਿਚ ਰਾਮ ਨਹੀਂ, ਉਹ ਮੋਤੀ ਥੋੜੀ ਹੈ। ਉਸਨੇ ਉਹ ਮਾਲਾ ਸੁੱਟ ਦਿੱਤੀ। ਸੀਤਾ ਨੇ ਕਿਹਾ ਕਿ ਮੋਤੀ ਜੜ੍ਹ ਹੈ ਜੜ੍ਹ ਵਿਚ ਰਾਮ ਨਹੀਂ ਹੁੰਦਾ। ਉਹ ਕਹਿੰਦਾ ਹੈ, ਜਿਸ ਵਿਚ ਰਾਮ ਨਹੀਂ ਹੁੰਦਾ, ਮੈਨੂੰ ਉਸਦੀ ਲੋੜ ਨਹੀਂ। ਸੀਤਾ ਨੇ ਕਿਹਾ ਇਹ ਤਨ ਕਿਉਂ ਰੱਖਿਆ ਹੋਇਆ ਹੈ ? ਇਹ ਪੰਜੇ ਤੱਤ ਜੜ੍ਹ ਹਨ ? ਇਸ ਤਨ ਵਿਚ ਰਾਮ ਨਹੀਂ ਹੈ। ਪਾਣੀ ਜੜ੍ਹ ਹੈ, ਹਵਾ ਜੜ੍ਹ ਹੈ, ਅਗਨੀ ਜੜ੍ਹ ਹੈ, ਮਿੱਟੀ ਜੜ੍ਹ ਹੈ, ਆਕਾਸ਼ ਜੜ੍ਹ ਹੈ। ਇਹ ਤਨ ਕਿਉਂ ਰੱਖਿਆ ਹੈ ? ਹਨੂੰਮਾਨ ਨੇ ਹੱਥ ਜੋੜ ਕੇ ਕਿਹਾ ਮਾਂ ! ਜੇਕਰ ਇਸ ਤਨ ਜੜ੍ਹ ਵਿਚ ਰਾਮ ਨਹੀਂ ਹੋਵੇਗਾ ਤਾਂ ਮੈਂ ਇਸ ਮੋਤੀ ਦੀ ਤਰ੍ਹਾਂ ਇਸ ਤਨ ਦੇ ਵੀ ਟੁਕੜੇ ਕਰ ਦੇਵਾਂਗਾ। ਉਸਨੇ ਆਪਣਾ ਸੀਨਾ ਚੀਰਿਆ। ਖ਼ੂਨ ਦੀ ਇਕ-ਇਕ ਬੂੰਦ ਵਿਜ ਰਾਮ ਦੀ ਧੁੰਨ। ਦਰਅਸਲ

*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥*

(ਅੰਗ ੯੪੧)

ਜਦੋਂ ਹਿਰਦਾ ਬਹੁਤ ਪਿਆਰ ਨਾਲ ਭਰ ਜਾਏ ਤਾਂ ਰੌਂਗਟੇ ਖੜੇ ਹੋ ਜਾਂਦੇ ਹਨ। ਧਾਰਮਿਕ ਮਨੋਵਿਗਿਆਨ ਇਹ ਕਹਿੰਦਾ ਹੈ ਕਿ ਰੋਮ-ਰੋਮ ਰਸਨਾ ਬਣ ਜਾਂਦੀ ਹੈ। ਉਹ ਰਾਮ ਸਾਰਿਆਂ ਵਿਚ ਸਮਾਇਆ ਹੋਇਆ ਹੈ। ਵਿਚਾਰਾਂ ਵਿਚ ਜਦੋਂ ਨਿਰੰਕਾਰ ਆ ਜਾਏ, ਸੋਚਣੀ ਵਿਚ ਪ੍ਰਮਾਤਮਾ ਆ ਜਾਏ, ਚਿੰਤਨ ਵਿਚ ਜਦੋਂ ਰਾਮ ਆ ਜਾਏ, ਫਿਰ ਮਨ ਪ੍ਰਭੂ ਦਾ ਮੰਦਿਰ ਬਣ ਜਾਂਦਾ ਹੈ। ਜੇਕਰ ਅਜਿਹਾ ਨਾ ਕਰੇ ਤਾਂ ਮਨ ਕਾਮ ਦਾ ਮੰਦਿਰ ਤਾਂ ਹੈ ਹੀ। ਇਸ ਵਿਚੋਂ ਕੱਢਣਾ ਹੈ ਇਸ ਮੂਰਤੀ ਨੂੰ ਅਤੇ ਰਾਮ ਨੂੰ ਪ੍ਰਵੇਸ਼ ਦੇਣਾ ਹੈ। ਇਹ ਸਾਡੇ ਵੱਸ ਦੀ ਗੱਲ ਹੈ। ਅਜਿਹਾ ਪ੍ਰਮਾਤਮਾ ਨੇ ਸਾਨੂੰ ਸੁਤੰਤਰਤਾ ਦਿੱਤੀ ਹੈ। ਜੇਕਰ ਤੁਸੀਂ ਅਜਿਹਾ ਕਹੋ ਨਹੀਂ ਜਪੋ ਚਾਹੇ ਰਾਮ। ਕਦੋਂ ਅਸੀਂ ਸ਼ੈਤਾਨ ਨੂੰ ਕੱਢਾਂਗੇ ਅਤੇ ਰਾਮ ਨੂੰ ਅੰਦਰ ਪ੍ਰਵੇਸ਼ ਕਰਾਂਗੇ, ਜਦੋਂ ਉਸਦੀ ਮਰਜ਼ੀ ਹੋਵੇਗੀ। ਇਸਦਾ ਮਤਲਬ ਹੈ ਭਗਤ ਹੋਣਾ ਸਾਡੀ ਮਜਬੂਰੀ ਹੋਵੇਗੀ, ਉਹ ਜਦੋਂ ਚਾਹੇਗਾ ਬਣ ਜਾਵਾਂਗੇ ਉਸ ਤੋਂ ਪਹਿਲਾਂ ਨਹੀਂ।

ਕਈ ਲੋਕ ਅਜਿਹਾ ਕਹਿੰਦੇ ਹਨ ਕਿ ਇੰਨੀ ਬੁਰਾਈ ਪੈਦਾ ਕਿਉਂ ਕੀਤੀ ਪ੍ਰਮਾਤਮਾ

ਨੇ ? ਬੁਰਾਈ ਸਾਡੇ ਤੋਂ ਪੈਦਾ ਹੁੰਦੀ ਹੈ। ਜਿਹੜੇ ਕਹਿੰਦੇ ਕਿਉਂ ਪੈਦਾ ਹੁੰਦੀ ਹੈ, ਹੋਣੀ ਨਹੀਂ ਚਾਹੀਦੀ ? ਮੈਂ ਉਹਨਾਂ ਨੂੰ ਕਹਿੰਦਾ ਹਾਂ, ਜੇਕਰ ਮਨੁੱਖ ਦਾ ਭਲਾ ਬਣਨਾ ਬੰਧਨ ਹੋਵੇ ਤਾਂ ਚੰਗੇ ਹੋਣ ਵਿਚ ਕੀ ਵਡਿਆਈ ਰਹਿ ਜਾਏਗੀ, ਕਿਉਂਕਿ ਚੰਗਾ ਹੋਣਾ ਤਾਂ ਮਜਬੂਰੀ ਹੋਵੇਗੀ। ਚੰਗਾ ਹੋਣਾ ਮਜਬੂਰੀ ਨਹੀਂ, ਉਹ ਤਾਂ ਸਾਧਨਾ 'ਤੇ ਖੜਾ ਹੈ, ਪਰ ਅਜਿਹਾ ਨਿਯਮ ਪ੍ਰਮਾਤਮਾ ਨੇ ਬਣਾਇਆ ਹੈ, ਇਸ ਲਈ ਭਗਤ ਲੋਕ ਕਹਿੰਦੇ ਹਨ ਕਿ ਸਭ ਕੁਝ ਤੇਰਾ ਹੈ, ਕਿਉਂਕਿ ਨਿਯਮ ਤੂੰ ਬਣਾਇਆ ਹੈ। ਇਹ ਅੱਖਾਂ ਉਸਨੇ ਦਿੱਤੀਆਂ ਹਨ, ਅਸੀਂ ਅੱਖਾਂ ਬੰਦ ਕਰਕੇ ਵੀ ਚਲ ਸਕਦੇ ਹਾਂ, ਕੰਨਾਂ ਨੂੰ ਬੰਦ ਕਰਕੇ ਵੀ ਚਲ ਸਕਦੇ ਹਾਂ। ਅੰਦਰ ਤੋਂ ਅਸੀਂ ਕੰਨਾਂ ਨੂੰ ਨਹੀਂ ਬੰਦ ਕਰ ਸਕਦੇ, ਪਰ ਅੱਖਾਂ ਨੂੰ ਤਾਂ ਬੰਦ ਕਰ ਸਕਦੇ ਹਾਂ। ਜੇਕਰ ਅੱਖਾਂ ਬੰਦ ਕਰਕੇ ਚੱਲੇ ਤਾਂ ਠੋਕਰ ਖਾ ਗਏ, ਡਿੱਗ ਗਏ। ਇਸ ਵਿਚ ਦੋਸ਼ ਸਾਡਾ ਹੈ। ਅਸੀਂ ਕਹੀਏ ਪ੍ਰਮਾਤਮਾ ਇਹ ਤੂੰ ਕੀ ਕੀਤਾ, ਸਾਨੂੰ ਇੰਨੀ ਸੱਟ ਲੱਗ ਗਈ ? ਤਾਂ ਪ੍ਰਮਾਤਮਾ ਕਹਿ ਸਕਦੇ ਹਨ ਕਿ ਅੱਖਾਂ ਖੋਲ੍ਹ ਕੇ ਚੱਲਣਾ ਸੀ। ਖੋਲ੍ਹਣ ਦੀ ਕਲਾ ਅਤੇ ਬੰਦ ਕਰਨ ਦੀ ਕਲਾ ਪ੍ਰਮਾਤਮਾ ਦੀ ਦਿੱਤੀ ਹੋਈ ਹੈ, ਪਰ ਸੁਤੰਤਰਤਾ ਸਾਡੇ ਕੋਲ ਹੈ ਕਿ ਅੱਖਾਂ ਬੰਦ ਕਰਕੇ ਚੱਲਣਾ ਹੈ ਕਿ ਖੋਲ੍ਹ ਕੇ ਚੱਲਣਾ ਹੈ। ਸਾਡੇ ਦੁੱਖਾਂ ਲਈ ਪ੍ਰਮਾਤਮਾ ਜ਼ਿੰਮੇਵਾਰ ਨਹੀਂ, ਅਸੀਂ ਖ਼ੁਦ ਜ਼ਿੰਮੇਵਾਰ ਹਾਂ। ਵਿਚਾਰਾਂ ਵਿਚ ਪ੍ਰਮਾਤਮਾ ਨੂੰ ਲੈ ਆਈਏ ਤਾਂ ਮਨ ਰਾਮ ਦਾ ਮੰਦਿਰ ਬਣ ਜਾਂਦਾ ਹੈ ਤੇ ਜੇ ਵਿਚਾਰਾਂ ਵਿਚ ਕਾਮ ਨੂੰ ਲੈ ਆਈਏ, ਫਿਰ ਮਨ ਕਾਮ ਦਾ ਮੰਦਿਰ ਬਣ ਜਾਂਦਾ ਹੈ। ਹੁਣ ਸਾਡੀ ਮਰਜ਼ੀ ਹੈ ਇਸ ਮਨ ਨੂੰ ਰਾਮ ਦਾ ਮੰਦਿਰ ਬਣਾਉਣਾ ਹੈ ਕਿ ਕਾਮ ਦਾ ਮੰਦਿਰ ਬਣਾਉਣਾ ਹੈ। ਇਹ ਸਤਿਸੰਗ, ਕੀਰਤਨ ਇਸ ਲਈ ਹੈ ਕਿ ਇਸ ਮੰਦਿਰ ਵਿਚ ਰਾਮ ਦੀ ਮੂਰਤੀ ਨੂੰ ਸਥਾਪਿਤ ਕਰੀਏ ਅਤੇ ਜੀਵਨ ਨੂੰ ਰਾਮ ਦਾ ਮੰਦਿਰ ਬਣਾਈਏ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਸ ਇਕ ਦਾ ਜੱਪ ਕਰੋ।

*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)

ਵਿਚਾਰਾਂ ਵਿਚ ਉਹ ਇਕ ਹੋਵੇ ਤੇ ਉਸ ਲਈ ਸਾਨੂੰ ਉਹਨਾਂ ਨੇ ਮਹਾਂ-ਮੰਤਰ ਦਿੱਤਾ "ਵਾਹਿਗੁਰੂ" ਜੋ ਅੰਧਕਾਰ ਨੂੰ ਦੂਰ ਕਰਕੇ ਪ੍ਰਕਾਸ਼ ਕਰ ਦੇਵੇਗਾ। ਅੰਧਕਾਰ ਹੀ ਦੁੱਖ ਹੈ ਤੇ ਪ੍ਰਕਾਸ਼ ਹੀ ਆਨੰਦ ਹੈ, ਸੁੱਖ ਹੈ। ਸਤਿਗੁਰ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਸਾਡੇ ਸਾਰਿਆਂ ਦੇ ਵਿਚਾਰਾਂ ਵਿਚ, ਚਿੰਤਨ ਵਿਚ ਵਾਹਿਗੁਰੂ ਆ ਜਾਏ ਤਾਂਕਿ ਇਹ ਮਨ ਵਾਹਿਗੁਰੂ ਦਾ ਮੰਦਿਰ ਬਣ ਜਾਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ-ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਅਧਿਆਤਮਕ ਮੰਡਲ ਦੇ ਚਾਰ ਪੜਾਅ

ਸੂਹੀ ਮਹਲਾ ੪ ॥

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥*
*ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥*
*ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥*
*ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥*
*ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥*
*ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥ ੧ ॥*

(ਅੰਗ ੭੭੩)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਅਧਿਆਤਮਕ ਮੰਡਲ ਦੇ ਚਾਰ ਪੜਾਉ ਜਿਸ ਬਾਣੀ ਵਿਚ ਵਰਣਨ ਕੀਤੇ ਹਨ, ਇਸਨੂੰ ਅਸੀਂ ਲਾਵਾਂ ਦਾ ਪਾਠ ਕਹਿੰਦੇ ਹਾਂ। ਵੈਸੇ ਇਸ ਉੱਪਰ ਹੈਡਿੰਗ ਲਾਵਾਂ ਨਹੀਂ ਹਨ। ਹੈਡਿੰਗ ਹੈ ਸੂਹੀ ਮਹਲਾ ੪ ॥ ਅਨੁਵਾਦ ਲਾਵਾਂ ਨਹੀਂ ਹਨ। ਦੂਸਰਾ ਇਹ ਚਾਰ ਪੜਾਉ ਅਧਿਆਤਮਕ ਮੰਡਲ ਦੇ ਹਨ। ਵਿਆਹ ਵਿਚ ਪੰਥਕ ਫ਼ੈਸਲੇ ਮੁਤਾਬਿਕ ਅਸੀਂ ਇਹ ਚਾਰ ਲਾਵਾਂ ਦਾ ਪਾਠ ਕਰਦੇ ਹਾਂ। ਆਤਮਾ ਤੇ ਪ੍ਰਮਾਤਮਾ ਦੇ ਮਿਲਣ ਦਾ ਇਹਨਾਂ ਚਾਰ ਪੜਾਵਾਂ ਵਿਚ ਜ਼ਿਕਰ ਹੈ। ਇਸਨੂੰ ਅਸੀਂ ਸਮਾਜਿਕ ਤੌਰ 'ਤੇ ਪੰਥਕ ਫ਼ੈਸਲੇ ਮੁਤਾਬਿਕ ਇਸਤਰੀ ਤੇ ਪੁਰਸ਼ ਦੇ ਮੇਲ ਵਿਚ ਇਹਨਾਂ ਲਾਵਾਂ ਦਾ ਪਾਠ ਕਰਦੇ ਹਾਂ।

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਇਸ ਵਿਚ ਦੱਸਦੇ ਹਨ ਕਿ ਮਨੁੱਖ ਧਰਮ ਦੇ ਮਾਰਗ 'ਤੇ ਕਿਹੜੇ ਪੜਾਉ 'ਤੇ ਹੈ। ਸਰੀਰ ਨੂੰ ਦੇਖਕੇ ਪਤਾ ਲੱਗ ਜਾਂਦਾ ਹੈ ਕਿ ਇਹ ਅਜੇ ਪਹਿਲੇ ਪੜਾਉ 'ਤੇ ਬੱਚਾ ਹੈ। ਇਹ ਦੂਜੇ ਪੜਾਉ 'ਤੇ ਪਹੁੰਚ ਗਿਆ, ਜਵਾਨ ਹੈ। ਇਹ ਤੀਜੇ ਪੜਾਉ 'ਤੇ ਪਹੁੰਚ ਗਿਆ, ਬਿਲਕੁਲ ਬੁੱਢਾ ਹੋ ਗਿਆ। ਸਰੀਰ ਅੱਖਾਂ ਨਾਲ ਦੇਖਕੇ ਤੇ ਸਰੀਰ ਦੇ ਪੜਾਉ ਬਾਰੇ ਅਸੀਂ ਦੱਸ ਦਿੰਦੇ ਹਾਂ ਕਿ ਉਸ ਮਨੁੱਖ ਦਾ ਧਿਆਨ ਧਰਮ ਦੇ ਮਾਰਗ 'ਤੇ ਕਿਹੜੇ ਪੜਾਉ 'ਤੇ ਹੈ। ਕਿਸ ਤਰ੍ਹਾਂ ਦੱਸੋਗੇ? ਸਿਰਫ਼ ਮਨੁੱਖ ਆਪਣੇ ਬਾਰੇ ਜਾਣ ਸਕਦਾ ਹੈ ਕਿ ਮੇਰਾ ਧਿਆਨ ਕਿਹੜੇ ਪੜਾਉ 'ਤੇ ਹੈ। ਧਿਆਨ ਚੱਲਿਆ ਵੀ ਹੈ ਕਿ ਨਹੀਂ, ਇਹ ਵੀ ਦੇਖ ਸਕਦਾ

ਹੈ ਪਰ ਇਸ ਨੂੰ ਦੇਖਣ ਲਈ ਵੀ ਥੋੜ੍ਹੀ ਗਹਿਰਾਈ ਚਾਹੀਦੀ ਹੈ।

ਦੂਜਾ ਨੁਕਤਾ ਮੈਂ ਅਰਜ਼ ਕਰਾਂ। ਜਿਵੇਂ-ਜਿਵੇਂ ਧਿਆਨ ਗਹਿਰਾ ਹੁੰਦਾ ਹੈ, ਤਿਵੇਂ-ਤਿਵੇਂ ਗਿਆਨ ਉੱਚਾ ਉੱਠਦਾ ਹੈ। ਧਿਆਨ ਦੀ ਗਹਿਰਾਈ ਗਿਆਨ ਦੀ ਉੱਚਤਾ ਨੂੰ ਜਨਮ ਦਿੰਦੀ ਹੈ। ਉਥੇ ਬਹੁਤ ਵੱਡਾ ਗਿਆਨ ਹੋਵੇਗਾ ਜਿੱਥੇ ਧਿਆਨ ਗਹਿਰਾ ਹੋਵੇਗਾ। ਧਿਆਨ ਦੀ ਗਹਿਰਾਈ ਨੂੰ ਕਿਸ ਤਰ੍ਹਾਂ ਨਾਪਾਂਗੇ? ਗਿਆਨ ਤੋਂ ਨਾਪਾਂਗੇ। ਆਮ ਤਰਕ ਬੁੱਧੀ ਰੱਖਣ ਵਾਲਾ ਕਹਿ ਸਕਦਾ ਹੈ ਕਿ ਇਕੋ ਹੀ ਅਰਥ ਹੋ ਸਕਦੇ ਹਨ, ਇੰਨੇ ਸਾਰੇ ਅਰਥ ਨਹੀਂ ਹੋ ਸਕਦੇ। ਕੋਈ ਪਹਿਲੇ ਪੜਾਅ ਤੱਕ ਆਪਣੇ ਧਿਆਨ ਨੂੰ ਲੈ ਗਿਆ ਹੈ ਤਾਂ ਉਸਦਾ ਗਿਆਨ ਵੀ ਪਹਿਲੇ ਪੜਾਅ ਦਾ ਹੋ ਸਕਦਾ ਹੈ। ਕਿਸੇ ਦਾ ਧਿਆਨ ਦੂਜੇ ਪੜਾਉ 'ਤੇ ਚਲਾ ਗਿਆ ਹੈ, ਉਸ ਦਾ ਗਿਆਨ ਦੂਜੇ ਪੜਾਉ ਦੀਆਂ ਗੱਲਾਂ ਕਰੇਗਾ। ਕਿਸੇ ਦਾ ਧਿਆਨ ਤੀਜੇ ਪੜਾਉ 'ਤੇ ਚਲਾ ਗਿਆ ਹੈ, ਉਸਦਾ ਗਿਆਨ ਤਾਂ ਬੁਲੰਦੀਆਂ ਨੂੰ ਛੂਹੇਗਾ ਪਰ ਜਿਸ ਦਾ ਧਿਆਨ ਚੌਥੇ ਪੜਾਉ 'ਤੇ ਆਪਣੇ ਘਰ ਪਹੁੰਚ ਗਿਆ ਹੈ, ਉਸਦੇ ਗਿਆਨ ਵਿਚ ਸਾਕਸ਼ਤ ਪ੍ਰਮਾਤਮਾ ਪ੍ਰਗਟ ਹੋ ਗਿਆ।

ਇਹ ਇੰਨਾ ਸੂਖਸ਼ਮ ਮਜ਼ਮੂਨ ਹੈ ਜਿਸ ਨੂੰ ਸਮਝਣ ਲਈ ਵੀ, ਇਸ ਰਸਤੇ ਨੂੰ ਸਮਝਣ ਲਈ ਵੀ ਥੋੜੀ ਇਕਾਗਰਤਾ ਚਾਹੀਦੀ ਹੈ। ਧਾਰਮਿਕ ਜਗਤ ਵਿਚ ਇਕ ਹੋਰ ਵੀ ਅਣਗਹਿਲੀ ਦੇਖੀ ਗਈ ਹੈ। ਜਿਵੇਂ ਸੰਗੀਤ ਦੇ ਸੰਬੰਧ ਵਿਚ, ਕਿਸੇ ਰਾਗ ਦੇ ਸੰਬੰਧ ਵਿਚ ਉਹੀ ਮਨੁੱਖ ਰਾਏ ਦੇ ਸਕਦਾ ਹੈ ਜੋ ਰਾਗ ਦੇ ਸੰਬੰਧ ਵਿਚ ਜਾਣਦਾ ਹੈ। ਉਹ ਕਹਿ ਸਕਦਾ ਹੈ ਕਿ ਜੋ ਰਾਗ ਤੂੰ ਗਾਇਨ ਕਰ ਰਿਹਾ ਸੀ, ਇਸਦੇ ਵਿਚ ਇਹ ਸੁਰ ਨਹੀਂ ਲੱਗਦੀ ਜੋ ਤੂੰ ਲਾਈ ਹੈ। ਉਹ ਇਹ ਵੀ ਰਾਏ ਦੇ ਸਕਦਾ ਹੈ ਕਿ ਰਾਗ ਤਾਂ ਤੂੰ ਸ਼ੁੱਧ ਗਾਇਆ ਹੈ, ਪਰ ਇਹ ਰਾਗ ਇਸ ਸਮੇਂ ਦਾ ਰਾਗ ਨਹੀਂ। ਇਸ ਲਈ ਅਸੀਂ ਕੋਈ ਵੀ ਕੰਮ ਕਰਾਉਣਾ ਚਾਹੁੰਦੇ ਹਾਂ ਤਾਂ ਉਸ ਕੰਮ ਦਾ ਜਿਹੜਾ ਗਿਆਨ ਹੈ ਉਸੇ ਕੋਲੋਂ ਕਰਾਉਂਦੇ ਹਾਂ। ਜਿਵੇਂ ਮੋਟਰਕਾਰ ਖ਼ਰਾਬ ਹੋ ਗਈ ਹੈ ਤਾਂ ਅਸੀਂ ਡੈਂਟਿੱਸਟ ਕੋਲ ਥੋੜੀ ਲੈ ਕੇ ਜਾਂਦੇ ਹਾਂ, ਮੋਟਰ ਮਕੈਨਿਕ ਕੋਲ ਲੈ ਕੇ ਜਾਂਦੇ ਹਾਂ। ਆਪਣਾ ਦੰਦ ਕਿਤੇ ਖ਼ਰਾਬ ਹੋਵੇ ਅਤੇ ਦੁੱਖਦਾ ਹੋਵੇ, ਫਿਰ ਮੋਟਰ ਮਕੈਨਿਕ ਕੋਲ ਥੋੜੀ ਜਾਂਦੇ ਹਾਂ ਕਿ ਦੇਖ ਮੇਰਾ ਦੰਦ ਦਰਦ ਕਰ ਰਿਹਾ ਹੈ। ਦੰਦ ਖ਼ਰਾਬ ਹੈ ਤਾਂ ਡੈਂਟਿੱਸਟ ਕੋਲ ਜਾਂਦੇ ਹਾਂ। ਕੋਈ ਮੋਟਰ ਮਕੈਨਿਕ ਡੈਂਟਿੱਸਟ ਨੂੰ ਸਲਾਹ ਨਹੀਂ ਦਿੰਦਾ ਤੇ ਕੋਈ ਡੈਂਟਿੱਸਟ ਵੀ ਮੋਟਰ ਮਕੈਨਿਕ ਨੂੰ ਸਲਾਹ ਨਹੀਂ ਦਿੰਦਾ।

ਧਰਮ ਦੇ ਸੰਬੰਧ ਵਿਚ ਮੈਂ ਦੇਖਿਆ ਹੈ, ਜਣਾ-ਖਣਾ ਸਲਾਹ ਮਸ਼ਵਰਾ ਦਿੰਦਾ ਹੈ, ਜਿਸਨੂੰ ਧਰਮ ਦੇ ਸੰਬੰਧ ਵਿਚ ਕੁਝ ਵੀ ਨਹੀਂ ਪਤਾ। ਧਿਆਨ 'ਤੇ ਚੱਲਣਾ ਤਾਂ ਹੋਰ ਗੱਲ ਹੈ, ਅਜੇ ਉਸ ਰਸਤੇ ਦੀ ਸਮਝ ਵੀ ਕੋਈ ਨਹੀਂ। ਅਜੇ ਤਾਂ ਇੰਨਾ ਵੀ ਨਹੀਂ ਪਤਾ ਕਿ ਧਰਮ ਧਿਆਨ ਸਾਧਨਾ ਹੈ ਜਾਂ ਧਰਮ ਮਨ ਦੀ ਸਾਧਨਾ ਹੈ।

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*

*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥*

(ਅੰਗ ੩੪੨)

ਇਸ ਲਈ ਜ਼ਿੰਦਗੀ ਦੇ ਕਿਸੇ ਗਿਆਨ ਵਿਚ ਇੰਨਾ ਕਲੇਸ਼ ਨਹੀਂ ਜਿੰਨਾ ਧਰਮ ਦੇ ਸੰਬੰਧ ਵਿਚ ਕਲੇਸ਼ ਹੈ। ਜਿਵੇਂ ਇਸਲਾਮ ਨੂੰ ਲੈ ਲਉ। ਸ਼ੀਆ ਸੁੰਨੀ ਹਰ ਸਾਲ ਲੜ ਪੈਂਦੇ ਹਨ। ਕੁਝ ਵਿਚਾਰਾਂ ਦਾ ਹੀ ਮਤਭੇਦ ਹੈ। ਇਹ ਮਤਭੇਦ ਦੱਸਦਾ ਪਿਆ ਹੈ ਕਿ ਧਿਆਨ ਨਹੀਂ ਚੱਲਿਆ। ਕਿਉਂ? ਧਿਆਨ ਦੇ ਚੱਲਦਿਆਂ ਮਤਭੇਦ ਮਿੱਟ ਜਾਂਦੇ ਹਨ। ਧਿਆਨ ਦੇ ਚੱਲਦਿਆਂ ਮਨੁੱਖ ਨੂੰ ਧਿਆਨੀ ਦੇ ਉੱਪਰ ਸ਼ਰਧਾ ਆਉਂਦੀ ਹੈ, ਅਗਿਆਨੀ ਦੇ ਉੱਪਰ ਦਇਆ ਆਉਂਦੀ ਹੈ। ਇਕ ਨੂੰ ਦੇਖਕੇ ਉਸਦੇ ਅੰਦਰ ਸ਼ਰਧਾ ਪੈਦਾ ਹੋ ਜਾਂਦੀ ਹੈ ਕਿ ਇਹ ਤਾਂ ਗਿਆਨੀ ਹੈ, ਇਹ ਤਾਂ ਧਰਮ ਦੇ ਸੰਬੰਧ ਵਿਚ ਅੱਗੇ ਹੈ। ਇਹ ਅਗਿਆਨੀ ਹੈ, ਉਸਨੂੰ ਦੇਖਕੇ ਉਸਨੂੰ ਤਰਸ ਆਉਂਦਾ ਹੈ ਕਿ ਵਿਚਾਰਾ ਨਾ-ਸਮਝ ਹੈ, ਇਸਦਾ ਧਿਆਨ ਨਹੀਂ ਚੱਲਿਆ। ਇਹ ਧਾਰਮਿਕ ਮਨੁੱਖ ਦੀ ਪਹਿਚਾਣ ਹੈ ਕਿ ਸਿਆਣੇ ਦੇ ਉੱਪਰ ਉਸ ਦੀ ਸ਼ਰਧਾ ਆ ਜਾਂਦੀ ਹੈ ਤੇ ਮੂਰਖ ਦੇ ਉੱਤੇ ਉਸ ਦੀ ਦਇਆ ਹੋ ਜਾਂਦੀ ਹੈ। ਸੰਤੋਖੀ ਦੇ ਉੱਪਰ ਉਸਦੀ ਸ਼ਰਧਾ ਆ ਜਾਂਦੀ ਹੈ ਤੇ ਲੋਭੀ ਦੇ ਉੱਪਰ ਉਹ ਦਇਆ ਕਰਨ ਲੱਗ ਪੈਂਦਾ ਹੈ। ਸਦਾਚਾਰੀ ਦੇ ਉੱਪਰ ਉਸਦੀ ਸ਼ਰਧਾ ਆ ਜਾਂਦੀ ਹੈ ਤੇ ਦੁਰਾਚਾਰੀ ਦੇ ਉੱਪਰ ਉਹ ਦਇਆ ਕਰਦਾ ਹੈ। ਮਹਾਨ ਦਾਨੀ ਦੇ ਉੱਪਰ ਉਸਦੀ ਸ਼ਰਧਾ ਆ ਜਾਂਦੀ ਹੈ ਤੇ ਬੇਈਮਾਨ-ਠੱਗ-ਚੋਰ ਉੱਪਰ ਦਇਆ ਆ ਜਾਂਦੀ ਹੈ।

ਕਿਸੇ ਸੰਤ, ਬ੍ਰਹਮ ਗਿਆਨੀ ਨੇ ਅੱਜ ਤੱਕ ਚੋਰ ਨੂੰ ਨਾ ਮਾਰਿਆ, ਨਾ ਸਜ਼ਾ ਦਿੱਤੀ ਹੈ। ਜੇਕਰ ਕਿਸੇ ਨੇ ਦਿੱਤੀ ਹੋਵੇਗੀ ਤਾਂ ਚੋਰ ਹੀ ਚੋਰਾਂ ਨੂੰ ਸਜ਼ਾ ਦਿੰਦੇ ਹਨ। ਕਿਉਂ? ਖ਼ੁਦ ਚੋਰ ਦੂਜੇ ਚੋਰ ਨੂੰ ਸਜ਼ਾ ਕਿਉਂ ਦਿੰਦਾ ਹੈ ਕਿ ਇਹ ਚੋਰੀ ਕਰਨ ਵਿਚ ਸਫਲ ਹੋ ਗਿਆ ਤੇ ਮੈਂ ਸਫਲ ਨਹੀਂ ਹੋਇਆ। ਇਕ ਦੁਰਾਚਾਰੀ ਦੂਜੇ ਦੁਰਾਚਾਰੀ ਨੂੰ ਮਾਰਦਾ ਕਿਉਂ ਹੈ? ਇਹ ਸਫਲ ਹੋ ਗਿਆ, ਮੈਂ ਸਫਲ ਨਹੀਂ ਹੋਇਆ। ਇਕ ਬੇਈਮਾਨ ਦੂਜੇ ਬੇਈਮਾਨ 'ਤੇ ਕਟਾਸ਼ ਕਿਉਂ ਕਰਦਾ ਹੈ? ਇਸ ਲਈ ਕਰਦਾ ਹੈ ਕਿ ਇਹ ਬੇਈਮਾਨੀ ਵਿਚ ਸਫਲ ਹੋ ਗਿਆ, ਮੈਂ ਹੋਇਆ ਨਹੀਂ। ਬੇਈਮਾਨ ਹੀ ਬੇਈਮਾਨਾਂ ਨਾਲ ਲੜਦੇ ਹਨ। ਕ੍ਰੋਧੀ ਹੀ ਕ੍ਰੋਧੀਆਂ ਨਾਲ ਲੜਦੇ ਹਨ। ਦੁਰਾਚਾਰੀ ਹੀ ਦੁਰਾਚਾਰੀਆਂ ਨਾਲ ਲੜਦੇ ਹਨ। ਵਾਸਤਵਿਕ ਅਨੁਭਵੀ ਗਿਆਨ ਰੱਖਣ ਵਾਲੇ ਮਨੁੱਖ ਨੂੰ ਦੁਰਾਚਾਰੀ ਉੱਪਰ ਤਰਸ ਆ ਜਾਂਦਾ ਹੈ, ਸਦਾਚਾਰੀ 'ਤੇ ਸ਼ਰਧਾ ਆ ਜਾਂਦੀ ਹੈ। ਈਮਾਨਦਾਰ ਦੇ ਉੱਪਰ ਸ਼ਰਧਾ ਆ ਜਾਂਦੀ ਹੈ। ਬੇਈਮਾਨ ਦੇ ਉੱਪਰ ਦਇਆ ਆ ਜਾਂਦੀ ਹੈ ਕਿ ਇੰਨੀ ਕੀਮਤੀ ਜ਼ਿੰਦਗੀ ਅਜਾਈਂ ਗਵਾ ਰਿਹਾ ਹੈ। ਇਹ ਜੀਵਨ ਮਿਲਿਆ ਸੀ ਪਰਮ ਜੀਵਨ ਲਈ, ਇਹ ਤਾਂ ਬੇਈਮਾਨੀ ਵਿਚ ਬਤੀਤ ਕਰ ਰਿਹਾ ਹੈ। ਇਹ ਜੀਵਨ ਮਿਲਿਆ ਸੀ ਮਹਾਨ ਜੀਵਨ ਹਾਸਿਲ ਕਰਨ ਲਈ, ਇਹ ਤਾਂ ਖੂਹ-ਖਾਤੇ ਵਿਚ ਪਾ ਰਿਹਾ ਹੈ।

ਇਕ ਬੜਾ ਮਹਾਨ ਕਵੀ ਹੈ ਪਰ ਸੰਗੀਤ ਦੇ ਸੰਬੰਧ ਵਿਚ ਕੁਝ ਵੀ ਨਹੀਂ ਜਾਣਦਾ

ਹੋਵੇਗਾ। ਜੋ ਸੰਗੀਤ ਦੀ ਦੁਨੀਆਂ ਵਿਚ ਬਹੁਤ ਅੱਗੇ ਚਲਾ ਗਿਆ ਹੈ, ਚਿੱਤਰਕਲਾ ਦੇ ਸੰਬੰਧ ਵਿਚ ਕੁਝ ਵੀ ਨਹੀਂ ਜਾਣਦਾ। ਸੰਸਾਰ ਦਾ ਕੋਈ ਵੀ ਗਿਆਨ ਹੋਵੇ, ਉਸ ਗਿਆਨ ਵਿਚ ਸੰਪੰਨਤਾ ਹਾਸਿਲ ਕਰਨ ਲਈ, ਮਨੁੱਖ ਨੂੰ ਹਜ਼ਾਰਾਂ ਪਹਿਲੂਆਂ ਤੋਂ ਅਗਿਆਨੀ ਬਣਾ ਦਿੰਦਾ ਹੈ। ਇਕ ਈਸ਼ਵਰੀ ਗਿਆਨ ਹੈ, ਜੇਕਰ ਕਿਸੇ ਨੂੰ ਹਾਸਿਲ ਹੋ ਜਾਏ ਤਾਂ ਉਹ ਮਨੁੱਖ ਹਰ ਪਾਸੇ ਸੰਪੰਨ ਹੋ ਜਾਂਦਾ ਹੈ। ਉਸਦੇ ਅੰਦਰ ਚਿੱਤਰਕਲਾ, ਮੂਰਤੀਕਲਾ, ਸੰਗੀਤ ਕਲਾ, ਕਾਵਿ ਕਲਾ ਪਤਾ ਨਹੀਂ ਕਿੰਨੇ ਤਰ੍ਹਾਂ ਦੀਆਂ ਕਲਾਵਾਂ ਜਨਮ ਲੈਂਦੀਆਂ ਹਨ। ਪ੍ਰਮਾਤਮਾ ਸਰਬ ਕਲਾਂ ਦਾ ਗਿਆਨੀ ਹੈ।

*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥*

(ਅੰਗ ੬੧੩)

ਉਸ ਸਰਬ ਕਲਾਂ ਸਮਰੱਥ ਨਾਲ, ਉਸ ਸਰਬ ਕਲਾਂ ਦੇ ਗਿਆਨੀ ਨਾਲ ਜਦੋਂ ਕੋਈ ਜੁੜਦਾ ਹੈ ਤਾਂ ਬੜੀਆਂ ਕਲਾਵਾਂ ਉਸ ਦੇ ਅੰਦਰੋਂ ਵੀ ਫੁੱਟਣ ਲੱਗ ਪੈਂਦੀਆਂ ਹਨ। ਇਹ ਵੀ ਪ੍ਰਭੂ ਨਾਲ ਜੁੜੇ ਮਨੁੱਖ ਦੀ ਪਹਿਚਾਣ ਸਮਝ ਲੈਣਾ। ਬੜੇ ਗੁਰੂ ਬਣ ਬੈਠੇ ਹਨ। ਕਵੀਆਂ ਕੋਲੋਂ ਬੋਰਡ ਲਿਖਾ ਕੇ ਆਪਣੀ ਮੋਹਰ ਲਗਾਉਂਦੇ ਹਨ ਕਿ ਸਾਡੀ ਬਾਣੀ ਹੈ।

*ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥*

(ਅੰਗ ੩੨੦)

ਜਿਵੇਂ ਝਰਨੇ ਵੱਗਦੇ ਹਨ, ਪਹਾੜਾਂ ਦੇ ਸੀਨੇ ਚੀਰ ਕੇ ਨਿਕਲਦੇ ਹਨ। ਅੰਮ੍ਰਿਤਮਈ ਬਾਣੀ ਜੋ ਰੱਬ ਨਾਲ ਜੁੜਿਆ ਹੋਇਆ ਹੈ, ਉਸਦੇ ਅੰਦਰੋਂ ਝਰਨੇ ਦੀ ਤਰ੍ਹਾਂ ਵੱਗਦੀ ਹੈ। ਉਸਦੇ ਅੰਦਰੋਂ ਹਰ ਤਰ੍ਹਾਂ ਦੀ ਕਲਾ ਵੀ ਝਰਨੇ ਦੀ ਤਰ੍ਹਾਂ ਨਿਕਲਦੀ ਹੈ। ਕਿਸੇ ਕੋਲੋਂ ਨਹੀਂ ਸਿੱਖੇ ਗੁਰੂ ਨਾਨਕ ਸੰਗੀਤ, ਪਰ ਸਮੇਂ ਦਾ ਰਾਗ ਗਾਉਂਦੇ ਹਨ, ਸਮੇਂ ਦੀ ਰਾਗਨੀ ਗਾਉਂਦੇ ਹਨ। ਗਾਉਂਦੇ ਗੁਰੂ ਨਾਨਕ ਆਪ ਸਨ। ਮਰਦਾਨਿਆ ਰਬਾਬ ਛੇੜ ਬਾਣੀ ਆਈ ਹੈ। ਬਾਣੀ ਮਰਦਾਨੇ 'ਤੇ ਨਹੀਂ ਆਈ, ਗੁਰੂ ਨਾਨਕ 'ਤੇ ਆਈ। ਉਹ ਸਿਰੀਰਾਗ ਗਾਉਂਦੇ ਹਨ, ਮਾਝ ਗਾਉਂਦੇ ਹਨ, ਆਸਾ ਗਾਉਂਦੇ ਹਨ, ਬਿਲਾਵਲ ਗਾਉਂਦੇ ਹਨ, ਸੋਰਠਿ ਗਾਉਂਦੇ ਹਨ, ਭੈਰਉ ਗਾਉਂਦੇ ਹਨ, ਮਾਰੂ ਗਾਉਂਦੇ ਹਨ। ਕਦੀ ਕੀਰਤਨ ਸੁਣਨਾ ਹੈ ਤਾਂ ਫਿਰ ਮਰਦਾਨਾ ਸੁਣਾਉਂਦਾ ਹੈ। ਰਬਾਬ ਵਿਚ ਸਾਥ ਦਿੰਦਾ ਹੈ, ਬਾਣੀ ਤੇ ਰਾਗ ਗੁਰੂ ਨਾਨਕ ਦੇ ਅੰਦਰੋਂ ਫੁੱਟਦਾ ਹੈ।

ਬਹੁਤ ਸਾਰੇ ਭਾਰਤ ਦੇ ਪ੍ਰਾਚੀਨ ਸਾਜ਼ਾਂ ਦੇ ਦਾਤੇ ਵੀ ਮਹਾਂਪੁਰਸ਼ ਹਨ। ਢੋਲਕ ਨੂੰ ਜਨਮ ਦਿੱਤਾ ਹੈ ਭਗਤਾਂ ਨੇ। ਮੁਰਲੀ ਨੂੰ ਜਨਮ ਦਿੱਤਾ ਹੈ ਸ੍ਰੀ ਕ੍ਰਿਸ਼ਨ ਨੇ। ਵੀਨਾ ਨੂੰ ਜਨਮ ਦਿੱਤਾ ਹੈ ਸਰਸ੍ਵਤੀ ਨੇ। ਰਬਾਬ ਨੂੰ ਜਨਮ ਦਿੱਤਾ ਹੈ ਈਰਾਨ ਦੇ ਸੂਫ਼ੀ ਫ਼ਕੀਰਾਂ ਨੇ ਅਤੇ ਕਹਿੰਦੇ ਹਨ, ਸਰੰਦਾ ਤਾਂ ਗੁਰੂ ਅਰਜਨ ਦੇਵ ਜੀ ਦੀ ਦੇਣ ਹੈ, ਇਸ ਤੋਂ ਪਹਿਲਾਂ ਇਹ ਸਾਜ਼ ਨਹੀਂ ਸੀ। ਬਹੁਤੇ ਸਾਜ਼ ਭਾਰਤ ਦੇ ਪ੍ਰਾਚੀਨ ਮਹਾਂਪੁਰਸ਼ਾਂ ਦੀ ਦੇਣ ਹੈ, ਕਿਉਂਕਿ ਇਸ ਤਰ੍ਹਾਂ ਦੀਆਂ

ਸਾਜ਼ਾਂ ਦੀਆਂ ਆਵਾਜ਼ਾਂ ਨੂੰ ਉਹਨਾਂ ਨੇ ਆਪਣੇ ਅੰਦਰ ਸੁਣਿਆ।

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*

(ਜਪੁ ਜੀ ਸਾਹਿਬ)

ਕਿੰਨੇ ਤਰ੍ਹਾਂ ਦੇ ਵਾਜਿਆਂ ਦੀ ਆਵਾਜ਼ ਉਸਦੇ ਦਰ 'ਤੇ ਵੱਜ ਰਹੀ ਹੈ। ਕਿੰਨੇ ਤਰ੍ਹਾਂ ਦੇ ਰਾਗ ਤੇ ਰਾਗਨੀਆਂ ਦਾ ਗਾਇਨ ਉਸਦੇ ਦਰ 'ਤੇ ਹੋ ਰਿਹਾ ਹੈ। ਜਿਸਦੀ ਸੁਰਤ ਉਸਦੇ ਦਰ ਤੱਕ ਪਹੁੰਚ ਜਾਏ, ਉਹ ਤਾਂ ਸੁਣੇਗਾ

*ਅਨਹਦ ਬਾਣੀ ਨਾਦੁ ਵਜਾਇਆ॥*

(ਅੰਗ ੩੭੫)

ਉਸ ਪ੍ਰਮਾਤਮਾ ਦੀ ਬਾਣੀ ਨੇ, ਅਨਾਹਦ ਬਾਣੀ ਨੇ ਅੰਦਰ ਨਾਦ ਵਜਾ ਦਿੱਤਾ ਹੈ। ਉਹ ਸੰਗੀਤਮਈ ਹੈ। ਇਸ ਲਈ ਸੂਫ਼ੀ ਤਾਂ ਕਹਿੰਦੇ ਹਨ ਕਿ ਰਾਗ ਖ਼ੁਦਾ ਦੀ ਰੂਹ ਹੈ। ਅਮੀਰ ਖ਼ੁਸਰੋ ਕਹਿੰਦਾ ਹੈ-

*ਛੁਪ ਗਏ ਵੋਹ ਸਾਜ਼ੇ ਹਸਤੀ ਛੇੜ ਕਰ।*
*ਅਬ ਤੋ ਬਸ ਆਵਾਜ਼ ਹੀ ਆਵਾਜ਼ ਹੈ।*

ਹੇ ਪ੍ਰਭੂ ! ਤੇਰੀ ਝਲਕ ਕਿਸ ਸਮੇਂ ਮਿਲੀ ਸੀ, ਇਸ ਤਰ੍ਹਾਂ ਜਿਵੇਂ ਬੱਦਲਾਂ ਵਿਚ ਬਿਜਲੀ ਚਮਕੀ ਹੈ। ਹੇ ਖ਼ੁਦਾ ! ਇਸ ਤਰ੍ਹਾਂ ਦਾ ਮੈਂ ਤੇਰਾ ਚਾਨਣਾ ਦੇਖਿਆ ਸੀ। ਮੈਂ ਇਸ ਤਰ੍ਹਾਂ ਦੀ ਤੇਰੀ ਝਲਕ ਦੇਖੀ ਸੀ, ਪਰ ਨਹੀਂ ਰਹੀ। ਉਹ ਝਲਕ ਕਿਉਂ ਨਹੀਂ ਰਹੀ? ਕੀ ਉਹ ਝਲਕ ਖ਼ਤਮ ਹੋ ਜਾਂਦੀ ਹੈ? ਨਹੀਂ, ਝਲਕ ਤਾਂ ਖ਼ਤਮ ਨਹੀਂ ਹੁੰਦੀ, ਮਨੁੱਖ ਦੀਆਂ ਅੱਖਾਂ ਦੀ ਤਾਕਤ ਖ਼ਤਮ ਹੋ ਜਾਂਦੀ ਹੈ। ਜਿਵੇਂ 5 ਹਜ਼ਾਰ ਵਾਟ ਦੇ ਬਲਬ ਹਜ਼ਾਰਾਂ ਦੀ ਗਿਣਤੀ ਵਿਚ ਮਨੁੱਖ ਦੀਆਂ ਅੱਖਾਂ ਦੇ ਸਾਹਮਣੇ ਜੱਗਦੇ ਹੋਏ ਕਰ ਦੇਈਏ ਤਾਂ ਅੱਖਾਂ ਬੰਦ ਹੋ ਜਾਂਦੀਆਂ ਹਨ, ਉਹ ਰੌਸ਼ਨੀ ਨੂੰ ਨਹੀਂ ਸਹਾਰ ਸਕਦੀਆਂ। ਸੂਰਜ ਦੇ ਵੱਲ ਦੇਖਣ ਦਾ ਯਤਨ ਕਰੀਏ ਤਾਂ ਅੱਖਾਂ ਬੰਦ ਹੋ ਜਾਣਗੀਆਂ। ਅਜੇ ਕਰੋੜਾਂ ਮੀਲ ਦੀ ਦੂਰੀ 'ਤੇ ਹੈ ਸੂਰਜ। ਜੇ ਨੇੜੇ ਚੱਲੇ ਜਾਈਏ ਤਾਂ ਉਸਦਾ ਨੂਰ ਭਸਮ ਕਰਕੇ ਰੱਖ ਦੇਵੇਗਾ। ਪ੍ਰਮਾਤਮਾ ਦਾ ਨੂਰ ਵੀ ਸਾਰੇ ਵੇਕਾਰ, ਸਾਰੇ ਔਗੁਣ ਜਨਮਾਂ ਜਨਮਾਂਤਰਾਂ ਦੇ ਕਰਮ ਭਸਮ ਕਰਕੇ ਰੱਖ ਦਿੰਦਾ ਹੈ। ਦੇਖਣ ਦੀ ਤਾਬ ਮਨੁੱਖ ਦੇ ਅੰਦਰ ਇਸ ਤਰ੍ਹਾਂ ਹੁੰਦੀ ਹੈ ਜਿਵੇਂ ਬਿਜਲੀ ਬੱਦਲਾਂ ਵਿਚ ਚਮਕੀ ਤੇ ਛੁੱਪ ਗਈ ਹੈ, ਮਨੁੱਖ ਦੀ ਤਾਬ ਉਸ ਤਰ੍ਹਾਂ ਦੀ ਹੈ। ਝਲਕ ਮਿਲੀ ਤੇ ਹੁਣ ਨਹੀਂ ਹੈ, ਕਿਉਂਕਿ ਹੁਣ ਤਾਬ ਨਹੀਂ ਰਹੀ। ਪਰ ਉਸ ਚਾਨਣੇ ਦੇ ਵਿਚ ਜੋ ਆਵਾਜ਼ ਸੀ, ਜੋ ਸੰਗੀਤ ਸੀ, ਉਹ ਤਾਂ ਹੈ, ਉਸਨੂੰ ਸੁਣਦਾ ਹੈ।

*ਛੁੱਪ ਗਏ ਵੋਹ ਸਾਜ਼ੇ-ਹਸਤੀ ਛੇੜ ਕਰ।*

ਖ਼ੁਦਾ ਨੇ ਆਪਣੀ ਹਸਤੀ ਰੌਸ਼ਨੀ ਰਾਹੀਂ ਪ੍ਰਗਟ ਕੀਤੀ, ਉਹ ਤਾਂ ਛੁੱਪ ਗਈ। ਉਹ

ਵਾਕਿਆ ਪ੍ਰਮਾਤਮਾ ਛੁੱਪ ਗਿਆ? ਮਹਾਰਾਜ ਕਹਿੰਦੇ ਹਨ ਕਿ ਕੋਈ ਅਜਿਹਾ ਵੀ ਪਰਦਾ ਹੈ ਜਿਹੜਾ ਤੈਨੂੰ ਛੁਪਾ ਦੇਵੇ? ਜੇਕਰ ਅਜਿਹਾ ਕੋਈ ਪਰਦਾ ਹੈ ਜਿਹੜਾ ਰੱਬ ਨੂੰ ਛੁਪਾ ਸਕਦਾ ਹੈ ਤਾਂ ਪ੍ਰਭੂ ਵੱਡਾ ਨਹੀਂ ਹੈ, ਫਿਰ ਪਰਦਾ ਵੱਡਾ ਹੈ। ਪ੍ਰਭੂ ਦੀ ਪੂਜਾ ਕਰਨ ਦੀ ਕੀ ਲੋੜ ਹੈ, ਫਿਰ ਪਰਦੇ ਦੀ ਪੂਜਾ ਕਰੀਏ। ਇਸਨੂੰ ਨੰਦ ਲਾਲ ਬੜੇ ਸੋਹਣੇ ਢੰਗ ਨਾਲ ਬਿਆਨ ਕਰਦੇ ਹਨ ਕਿ ਜਦੋਂ ਤੈਨੂੰ ਪ੍ਰਮਾਤਮਾ ਨਾ ਦਿਖਾਈ ਦੇਵੇ ਤਾਂ ਸਮਝੋ ਤੇਰੀਆਂ ਅੱਖਾਂ 'ਤੇ ਪਰਦਾ ਪੈ ਗਿਆ। ਉਹ ਤਾਂ ਜ਼ਾਹਿਰਾ ਜ਼ਹੂਰ ਹੈ। ਪਰਦੇ ਨੂੰ ਅਰਬੀ ਭਾਸ਼ਾ ਵਿਚ ਹਜਾਬ ਕਹਿੰਦੇ ਹਨ। ਹੰਕਾਰ ਦਾ ਪਰਦਾ ਤੇਰੀਆਂ ਅੱਖਾਂ 'ਤੇ ਪੈ ਗਿਆ ਹੋਵੇਗਾ ਤਾਂ ਹੀ ਨਿਰੰਕਾਰ ਨਹੀਂ ਦਿਖਾਈ ਦੇ ਰਿਹਾ। ਉਹ ਚਮਕਦਾ ਹੋਇਆ ਯਾਰ ਕੀ ਕਰੇ, ਤੇਰੀਆਂ ਅੱਖਾਂ 'ਤੇ ਪਰਦਾ ਪਿਆ ਹੋਇਆ ਹੈ। ਉਹ ਤਾਂ ਚੰਦ ਦੀ ਤਰ੍ਹਾਂ ਸਾਹਮਣੇ ਪ੍ਰਗਟ ਹੈ। ਭਾਈ ਨੰਦ ਲਾਲ ਕਹਿੰਦੇ ਹਨ ਕਿ ਉਹ ਤਾਂ ਚੜ੍ਹਿਆ ਹੋਇਆ ਹੈ। ਪ੍ਰਭੂ ਦੇ ਉੱਤੇ ਕੋਈ ਪਰਦਾ ਨਹੀਂ ਹੈ। ਅਮੀਰ ਖ਼ੁਸਰੋ ਜੋ ਕਹਿ ਰਹੇ ਹਨ, ਉਸਦਾ ਭਾਵ ਵੀ ਇਹੀ ਹੈ। ਉਸ ਦੀ ਆਵਾਜ਼ ਸੁਣਾਈ ਦੇ ਰਹੀ ਹੈ, ਉਸਦੀ ਆਵਾਜ਼ ਸੰਗੀਤਮਈ ਹੈ। ਕਿਤੇ ਇਹ ਨਾ ਸਮਝ ਲੈਣਾ ਕਿ ਉਸਦੇ ਦਰ 'ਤੇ ਇਕ ਲੰਮੀ ਸਟੇਜ ਬਣੀ ਹੋਵੇਗੀ, ਬਹੁਤ ਸਾਰੇ ਰਾਗੀ ਬੈਠੇ ਹੋਣਗੇ ਤੇ ਕੀਰਤਨ ਕਰਦੇ ਪਏ ਹੋਣਗੇ। ਫਿਰ ਤਾਂ ਸਾਕਾਰ ਪ੍ਰਮਾਤਮਾ ਕੋਈ ਵਿਅਕਤੀ ਦੀ ਤਰ੍ਹਾਂ ਬੈਠਾ ਹੋਵੇਗਾ। ਉਹ ਤਾਂ ਇਕ ਵਿਆਪਕ ਸ਼ਕਤੀ ਹੈ। ਦਰਅਸਲ ਉਸਦੇ ਵਿਚੋਂ ਸੰਗੀਤ, ਰਾਗ, ਨਾਦ, ਗਿਆਨ, ਵਿਗਿਆਨ ਸਭ ਉਥੋਂ ਹੀ ਪ੍ਰਗਟ ਹੁੰਦਾ ਹੈ।

ਹਰ ਮਨੁੱਖ ਕੋਲ ਜੇਕਰ ਕਿਸੇ ਪੱਖ ਦਾ ਵੀ ਗਿਆਨ ਹੋਵੇ, ਉਹ ਗਿਆਨ ਉਧਾਰਾ ਹੈ, ਸਭ ਪ੍ਰਮਾਤਮਾ ਤੋਂ ਆਇਆ ਹੈ, ਉਸਦਾ ਆਪਣਾ ਨਹੀਂ ਹੈ। ਸਿਰਫ਼ ਇੰਨਾ ਹੈ ਕਿ ਸੱਚੇ ਈਮਾਨਦਾਰ ਕਬੂਲ ਕਰਦੇ ਹਨ ਕਿ ਪ੍ਰਭੂ ! ਅਸੀਂ ਤਾਂ ਕੁਝ ਵੀ ਨਹੀਂ, ਸਭ ਕੁਝ ਤੇਰਾ ਹੈ, ਪਰ ਹੰਕਾਰੀ ਕਹਿੰਦੇ ਹਨ, ਨਹੀਂ, ਇਹ ਗਿਆਨ ਮੇਰਾ ਹੈ। ਅੱਜ ਤੱਕ ਕਿਸੇ ਬ੍ਰਹਮ ਗਿਆਨੀ ਨੇ ਨਹੀਂ ਆਖਿਆ ਕਿ ਗਿਆਨ ਮੇਰਾ ਹੈ। ਹੁਣ ਗਿਆਨ ਸਾਰਾ ਬਾਣੀ ਵਿਚ ਹੈ ਤੇ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਬਾਣੀ ਮੇਰੀ ਨਹੀਂ ਹੈ। ਫਿਰ ਕਿਸ ਦੀ ਹੈ?

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਗਿਆਨ ਸਾਰਾ ਬਾਣੀ ਵਿਚ ਹੈ ਤੇ ਜੇ ਬਾਣੀ ਖਸਮ ਦੀ ਹੈ, ਫਿਰ ਗਿਆਨ ਵੀ ਖਸਮ ਦਾ ਹੈ। ਨਾਨਕ ਜੀ ਸੁਣਾ ਰਹੇ ਹਨ। ਇਕ ਸਹੀ ਈਮਾਨਦਾਰ ਆਤਮਾ ਕਬੂਲ ਕਰ ਲਵੇਗੀ ਕਿ ਇਹ ਗਿਆਨ ਮੇਰਾ ਨਹੀਂ ਹੈ। ਕਲਗੀਧਰ ਪਾਤਿਸ਼ਾਹ ਕਹਿੰਦੇ ਹਨ-

*ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹਉ ਜਗ ਮਾਹਿ॥*

ਜੋ ਪ੍ਰਭੂ ਨੇ ਆਖਿਆ ਹੈ, ਮੈਂ ਸੁਣਿਆ ਹੈ ਤੇ ਜਗਤ ਨੂੰ ਕਹਿ ਰਿਹਾ ਹਾਂ। ਮੇਰੇ ਬੋਲ ਨਹੀਂ ਹਨ। ਇਸੇ ਤਰ੍ਹਾਂ ਹੀ ਮੁਹੰਮਦ ਸਾਹਿਬ ਨੇ ਕਹਿ ਦਿੱਤਾ ਕਿ ਇਹ ਕੁਰਾਨ ਮੇਰੇ 'ਤੇ ਨਾਜ਼ਿਲ

ਹੋਈ ਹੈ, ਅਲਹਾਮ ਹੈ, ਮੇਰੀ ਨਹੀਂ ਹੈ। ਉਸ ਸਮੇਂ ਲੋਕਾਂ ਨੇ ਬਹੁਤ ਵਿਸ਼ਵਾਸ ਵੀ ਕੀਤਾ, ਖ਼ਾਸਕਰ ਉਹਨਾਂ ਦੀ ਪਤਨੀ ਨੇ ਵਿਸ਼ਵਾਸ ਕਰ ਲਿਆ ਕਿਉਂਕਿ ਅਨਪੜ੍ਹ ਸਨ ਮੁਹੰਮਦ ਸਾਹਿਬ। ਪਰ ਸੰਗੀਤ, ਗੀਤ ਸਭ ਕੁਝ ਦੀ ਸਮਝ ਸੀ। ਅੰਦਰੋਂ ਕਵਿਤਾ ਵੀ ਨਿਕਲੇ ਅਤੇ ਕਵਿਤਾ ਵੀ ਬੜੀ ਗਹਿਰੀ ਅਤੇ ਮਿਠਾਸ ਵੀ ਉਸਦੇ ਵਿਚ ਬੜਾ ਹੋਵੇ। ਖਵੀਜਾ ਉਹਨਾਂ ਦੀ ਜੋ ਬੇਗਮ ਸੀ, ਉਹ ਹੈਰਾਨ ਰਹਿ ਗਈ। ਉਸਨੇ ਪੁੱਛ ਲਿਆ ਅਤੇ ਉਸਦਾ ਪੁੱਛਣਾ ਵੀ ਦੱਸਦਾ ਹੈ ਕਿ ਕੁਝ ਅਧਿਆਤਮਕ ਤੱਤ ਦੀ ਉਸਨੂੰ ਸੂਝ-ਸਮਝ ਸੀ। ਉਸਨੇ ਕਹਿ ਦਿੱਤਾ ਹਜ਼ਰਤ ! ਮੈਨੂੰ ਕੁਝ ਸ਼ੱਕ ਹੋ ਰਿਹਾ ਹੈ ਕਿ ਇਹ ਬੋਲ ਤੁਹਾਡੇ ਨਹੀਂ ਹੋ ਸਕਦੇ, ਕਿਸੇ ਦੇ ਦੋਹਰਾ ਰਹੇ ਹੋ। ਮੁਹੰਮਦ ਸਾਹਿਬ ਨੇ ਸਚਾਈ ਕਬੂਲ ਕੀਤੀ, ਕਿਉਂਕਿ ਹੰਕਾਰ ਨਹੀਂ ਸੀ। ਖਵੀਜਾ ਤੂੰ ਠੀਕ ਸਮਝਿਆ ਹੈ। ਮੁਹੰਮਦ ਤਾਂ ਚੁੱਪ ਕਰ ਗਿਆ ਪਰ ਪਤਾ ਨਹੀਂ ਖ਼ੁਦਾ ਕੀ ਬੋਲ ਰਿਹਾ ਹੈ, ਮੈਨੂੰ ਵੀ ਨਹੀਂ ਸਮਝ। ਪਰ ਆਨੰਦ ਮੈਨੂੰ ਆ ਰਿਹਾ ਹੈ। ਖਵੀਜਾ ਮੈਨੂੰ ਵੀ ਨਹੀਂ ਪਤਾ ਕਿਸਦੇ ਬੋਲ ਹਨ? ਮੁਹੰਮਦ ਤਾਂ ਚੁੱਪ ਕਰ ਗਿਆ ਹੈ। ਹੁਣ ਤਾਂ ਮੇਰਾ ਅਨੁਭਵ ਇੰਝ ਕਹਿ ਰਿਹਾ ਹੈ ਕਿ ਜੋ ਕੁਝ ਬੋਲ ਰਿਹਾ ਹੈ, ਖ਼ੁਦਾ ਹੀ ਬੋਲ ਰਿਹਾ ਹੈ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਹਉ ਆਪਹੁ ਬੋਲਿ ਨ ਜਾਣਦਾ।*

ਮੈਂ ਤਾਂ ਜਾਣਦਾ ਹੀ ਨਹੀਂ।

*ਮੈ ਕਹਿਆ ਸਭੁ ਹੁਕਮਾਉ ਜੀਉ॥*

(ਅੰਗ ੭੬੩)

ਇਕ ਦੂਜਾ ਨੁਕਤਾ ਵੀ ਸੁਣ ਲਉ। ਜਿੰਨਾ-ਜਿੰਨਾ ਮਨੁੱਖ ਦੇ ਅੰਦਰ ਪ੍ਰਮਾਤਮਾ ਪ੍ਰਗਟ ਹੁੰਦਾ ਜਾਏਗਾ, ਉਨਾ-ਉਨਾ ਮਨੁੱਖ ਦਾ ਆਪਾ ਮਿੱਟਦਾ ਜਾਏਗਾ। ਜੇ ਪੂਰਨ ਪ੍ਰਮਾਤਮਾ ਪੂਰਨ ਰੂਪ ਵਿਚ ਅਜੇ ਪ੍ਰਗਟ ਨਹੀਂ ਹੋਇਆ ਤਾਂ ਸਮਝ ਲੈਣਾ ਕਿ ਇਹ ਨਾਮ ਅਭਿਆਸੀ ਪੂਰਨ ਤੌਰ 'ਤੇ ਮਿੱਟਿਆ ਨਹੀਂ ਹੈ।

*ਆਪੁ ਗਵਾਈਐ ਤਾ ਸਹੁ ਪਾਈਐ॥*

(ਅੰਗ ੭੨੨)

ਪਹਿਲਾ ਗਵਾ ਤਾਂ ਸਹੀ, ਮਿਟਾ ਤਾਂ ਸਹੀ। ਜਿੰਨਾ ਮਨੁੱਖ ਮਿੱਟਦਾ ਜਾਏਗਾ, ਉਨਾ ਪ੍ਰਭੂ ਪ੍ਰਗਟ ਹੁੰਦਾ ਜਾਏਗਾ। ਜਿੰਨਾ ਮਨੁੱਖ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ ਕਿ ਮੈਂ ਗਿਆਨੀ, ਮੈਂ ਦਾਨੀ, ਮੈਂ ਮਹਾਨ, ਉਨਾ ਹੀ ਉਸਦੇ ਅੰਦਰ ਪ੍ਰਭੂ ਗੁਪਤ ਹੁੰਦਾ ਜਾਏਗਾ। ਜਿੰਨਾ ਹੰਕਾਰੀ ਮਨੁੱਖ ਹੋਵੇਗਾ, ਉਥੇ ਨਿਰੰਕਾਰ ਉਨਾ ਹੀ ਗੁਪਤ ਹੋ ਜਾਏਗਾ। ਜਿੰਨਾ ਨਿਰਮਾਣ ਮਨੁੱਖ ਹੋਵੇਗਾ, ਪ੍ਰਭੂ ਉਨਾ ਹੀ ਪ੍ਰਗਟ ਹੋਵੇਗਾ।

ਅਧਿਆਤਮਕ ਮੰਡਲ ਦੀਆਂ ਚਾਰ ਸਟੇਜਾਂ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਇਸ

ਪਾਵਨ ਪਵਿੱਤਰ ਬਾਣੀ ਵਿਚ ਬਿਆਨ ਕੀਤੀਆਂ ਹਨ। ਪਹਿਲੀ ਸਟੇਜ ਜੇਕਰ ਮਨੁੱਖ ਦਾ ਧਿਆਨ ਚੱਲ ਪਿਆ ਹੈ ਤਾਂ ਸਰੀਰ ਨੂੰ ਪ੍ਰੇਰਿਤ ਕਰੇਗਾ, ਸਰੀਰ ਕਰਮ ਕਾਂਡ ਕਰੇਗਾ। ਕਰਮਾਂ ਵਿਚ ਪ੍ਰਵਿਰਤ ਹੋ ਜਾਏਗਾ। ਇਸਨੂੰ ਪ੍ਰਵਿਰਤੀ ਕਰਮ ਆਖਦੇ ਹਨ। ਸੇਵਾ ਕਰੇਗਾ, ਅੰਮ੍ਰਿਤ ਵੇਲੇ ਉੱਠੇਗਾ, ਗੁਰਦੁਆਰੇ ਆਏਗਾ, ਕੀਰਤਨ ਸੁਣੇਗਾ, ਦਾਨ ਕਰੇਗਾ, ਪੁੰਨ ਕਰੇਗਾ, ਪਾਠ ਕਰੇਗਾ, ਪੂਜਾ ਕਰੇਗਾ। ਅਜਿਹਾ ਕੋਈ ਕਰਮ ਨਹੀਂ ਜਿਹੜਾ ਉਹ ਨਾ ਕਰੇ। ਸਾਰੇ ਕਰਮ ਅਜੇ ਸਰੀਰ ਦੇ ਤੱਲ 'ਤੇ ਹਨ। ਇਸ ਨੂੰ ਹਿੰਦੂ ਸਮਾਜ ਸਨਾਤਨ ਮਤ ਕਰਮ ਕਾਂਡ ਕਹਿੰਦੇ ਹਨ। ਇਸਨੂੰ ਇਸਲਾਮ ਸ਼ਰ੍ਹਾ ਕਹਿੰਦੇ ਹਨ। ਜਿਹੜੇ ਸ਼ਰ੍ਹਾ ਵਿਚ ਬਿਲਕੁਲ ਰੁੱਕ ਜਾਂਦੇ ਹਨ ਤੇ ਜਿਹੜੇ ਸਾਧਨਾ ਕਰਕੇ ਸ਼ਰ੍ਹਾ ਤੋਂ ਅੱਗੇ ਚਲਾ ਗਿਆ ਫਿਰ ਉਹਨਾਂ ਦੋਨਾਂ ਦਾ ਤਾਲਮੇਲ ਨਹੀਂ ਬੈਠਦਾ। ਧਰਮ ਦੇ ਹਿਸਾਬ ਨਾਲ ਕਹਿ ਦੇਵਾਂ ਜੋ ਪਹਿਲੀ ਲਾਂਵ ਵਿਚ ਹਨ, ਉਸਦੀ ਪਹਿਲੀ ਲਾਂਵ ਹੋਈ ਹੈ ਪ੍ਰਮਾਤਮਾ ਦੇ ਨਾਲ। ਕਿਸੇ ਦੀਆਂ ਚਾਰ ਹੋ ਗਈਆਂ, ਤਿੰਨ ਹੋ ਗਈਆਂ, ਉਹ ਤਾਂ ਅੱਗੇ ਲੰਘ ਗਿਆ। ਕਿਤੇ ਪਹਿਲੀ ਲਾਂਵ ਹੋ ਕੇ ਹੀ ਰੁੱਕ ਗਿਆ, ਅੱਗੇ ਚਲਿਆ ਨਹੀਂ, ਪਹਿਲੇ ਪੜਾਅ 'ਤੇ ਹੀ ਰੁੱਕ ਗਿਆ। ਲੰਮੇ ਸਮੇਂ ਤੱਕ ਜੇਕਰ ਰੁੱਕਿਆ ਰਹਿ ਗਿਆ ਤਾਂ ਬੜੇ ਧਿਆਨ ਨਾਲ ਸੁਣਨਾ, ਇਹ ਮਨੁੱਖ ਜਿੰਨਾ ਕਠੋਰ ਹੋਵੇਗਾ, ਜ਼ਾਲਮ ਤੋਂ ਜ਼ਾਲਮ ਵੀ ਇੰਨਾ ਕਠੋਰ ਨਹੀਂ ਹੋਵੇਗਾ। ਫਿਰ ਇੰਨਾ ਹੋਵੇਗਾ ਕਿ ਇਸ ਉੱਪਰ ਮੋਹਰ ਧਰਮ ਦੀ ਲੱਗੀ ਹੋਵੇਗੀ ਅਤੇ ਧਰਮ ਦੇ ਨਾਮ ਉੱਤੇ ਸਾਰੀ ਕਠੋਰਤਾ ਨੂੰ ਜਨਮ ਦੇਵੇਗਾ।

ਪੰਜ ਹਜ਼ਾਰ ਸਾਲ ਤੱਕ ਬ੍ਰਾਹਮਣਾਂ ਨੇ ਸ਼ੂਦਰਾਂ ਲਈ ਮੰਦਿਰਾਂ ਦੇ ਦਰਵਾਜ਼ੇ ਬੰਦ ਰੱਖੇ। ਵਿਚਾਰਿਆਂ ਨੂੰ ਬਾਜ਼ਾਰ ਵਿਚੋਂ ਜਦੋਂ ਲੰਘਣਾ ਪੈਂਦਾ ਸੀ ਤਾਂ ਗਲੇ ਵਿਚ ਘੜਿਆਲ ਪਾ ਕੇ ਤੇ ਵਜਾ ਕੇ ਲੰਘਣਾ ਪੈਂਦਾ ਸੀ ਤਾਂਕਿ ਦੂਜੇ ਇਕ ਪਾਸੇ ਹੋ ਜਾਣ। ਅਛੂਤ ਹੈ, ਇਸਦੀ ਛਾਇਆ ਵੀ ਨਹੀਂ ਪੈਣੀ ਚਾਹੀਦੀ। ਮਨੁੱਖ ਨੂੰ ਪਸ਼ੂਆਂ ਤੋਂ ਵੀ ਥੱਲੇ ਗਿਰਾ ਕੇ ਰੱਖਣਾ, ਇਹ ਸਭ ਕੁਝ ਧਰਮ ਦੇ ਨਾਮ 'ਤੇ ਹੋ ਰਿਹਾ ਸੀ। ਧਰਮ ਦੇ ਨਾਮ 'ਤੇ ਅੱਜ ਤੱਕ ਪਤਾ ਨਹੀਂ ਕਿੰਨਿਆਂ ਦੇ ਹੱਥ ਕੱਟੇ ਗਏ ਹਨ, ਕਿੰਨਿਆਂ ਦੇ ਪੈਰ ਕੱਟੇ ਗਏ ਹਨ। ਇਸ ਤਰ੍ਹਾਂ ਦੇ ਮਨੁੱਖ ਪਹਿਲੇ ਪੜਾਅ ਵਿਚ ਰੁੱਕੇ ਹੋਏ ਮੈਂ ਸਿੱਖ ਜਗਤ ਵਿਚ ਵੀ ਦੇਖੇ ਹਨ। ਇਹਨਾਂ 'ਤੇ ਮੋਹਰ ਧਰਮ ਦੀ ਲੱਗੀ ਹੋਈ ਹੈ। ਬੜੇ ਕਠੋਰ, ਬੜੇ ਦੁਸ਼ਟ, ਬੜਾ ਅਨਰਥ ਕਰਦੇ ਹਨ। ਅਜਿਹੇ ਮਨੁੱਖ ਧਰਮ ਬਾਰੇ ਅਸ਼ਰਧਾ ਨੂੰ ਜਨਮ ਦਿੰਦੇ ਹਨ। ਅਜਿਹੇ ਮਨੁੱਖ ਈਸ਼ਵਰੀ ਵਿਸ਼ਵਾਸ ਸਾਰਿਆਂ ਦਾ ਕਮਜ਼ੋਰ ਕਰਦੇ ਹਨ।

ਇਸਨੂੰ ਸਹੀ ਜਾਣਨਾ ਕਿ ਧਾਰਮਿਕ ਮਨੁੱਖ ਦੀ ਇਕ ਗ਼ਲਤੀ ਵੀ ਕਰੋੜਾਂ ਗ਼ਲਤੀਆਂ ਵਰਗੀ ਹੈ ਪਰ ਇਕ ਪਾਪੀ ਦੀ ਕਰੋੜਾਂ ਗ਼ਲਤੀਆਂ ਵੀ ਸ਼ਾਇਦ ਇਕ ਗ਼ਲਤੀ ਹੈ। ਕਿਉਂਕਿ ਧਾਰਮਿਕ ਮਨੁੱਖ ਦੀ ਇਕ ਗ਼ਲਤੀ ਬਹੁਤ ਸਾਰਿਆਂ ਦੀ ਸ਼ਰਧਾ ਨੂੰ ਸੱਟ ਪਹੁੰਚਾਉਂਦੀ ਹੈ। ਤੁਸੀਂ ਆਖੋਗੇ ਧਾਰਮਿਕ ਮਨੁੱਖ ਗ਼ਲਤੀ ਕਰਦਾ ਕਿਉਂ ਹੈ? ਕਿਉਂਕਿ ਰੁੱਕ ਜਾਂਦਾ ਹੈ। ਜਿਵੇਂ ਰੁੱਕਿਆ ਹੋਇਆ ਪਾਣੀ ਗੰਦਾ ਹੋ ਜਾਂਦਾ ਹੈ, ਰੁੱਕਿਆ ਹੋਇਆ ਧਿਆਨ ਮਨੁੱਖ ਨੂੰ ਗੰਦਾ ਕਰਦਾ ਹੈ। ਆਮ ਸਾਧਾਰਨ ਮਨੁੱਖ ਵੀ ਕਈ ਵਾਰੀ ਅਜਿਹਾ ਅਨਰਥ ਨਹੀਂ ਕਰਦੇ ਜੋ ਮੈਂ

ਦੇਖਦਾ ਹਾਂ ਗੁਣੀ-ਗਿਆਨੀ ਕਰਦੇ ਹਨ। ਧਿਆਨ ਚੱਲ ਪਿਆ ਹੈ ਤਾਂ ਕੀ ਹੋਵੇਗਾ ਸਰੀਰ ਪ੍ਰਵਿਰਤ ਹੋ ਗਿਆ ਹੈ ਕਰਮਾਂ ਵਿਚ। ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਉਸਦੀ ਇਹ ਪਹਿਚਾਣ ਹੈ। ਸਾਰੀ ਰੂਪ ਰੇਖਾ ਜੋ ਧੰਨ ਗੁਰੂ ਰਾਮਦਾਸ ਜੀ ਨੇ ਬਿਆਨ ਕੀਤੀ ਹੈ, ਉਹ ਆਪ ਸਰਵਨ ਕਰ ਲਉ।

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*

ਕਰਮ ਵਿਚ ਦ੍ਰਿੜ੍ਹਤਾ ਹੈ। ਅਜਿਹਾ ਨਹੀਂ ਕਿ ਗੁਰਦੁਆਰੇ ਇਕ ਦਿਨ ਆਇਆ ਹੈ ਤੇ ਮਹੀਨਾ ਆਉਂਦਾ ਹੀ ਨਹੀਂ। ਨਿਤਨੇਮ ਇਕ ਦਿਨ ਕੀਤਾ ਹੈ ਤੇ ਮਹੀਨਾ ਕਰਦਾ ਹੀ ਨਹੀਂ। ਇਕ ਦਿਨ ਅੰਮ੍ਰਿਤ ਵੇਲੇ ਉੱਠਿਆ ਤੇ ਦੱਸ ਦਿਨ ਉੱਠਦਾ ਹੀ ਨਹੀਂ। ਕਰਮ ਵਿਚ ਦ੍ਰਿੜ੍ਹਤਾ ਨਹੀਂ ਹੈ। ਇਹ ਪਹਿਲੇ ਪੜਾਅ 'ਤੇ ਵੀ ਨਹੀਂ ਹੈ। ਇਸਦੀ ਅਜੇ ਪਹਿਲੀ ਲਾਂਵ ਨਹੀਂ ਹੋਈ। ਕਿਉਂਕਿ ਮਹਾਰਾਜ ਇਥੇ ਕਹਿ ਰਹੇ ਹਨ ਕਿ ਕਰਮ ਵਿਚ ਦ੍ਰਿੜ੍ਹਤਾ ਹੈ। ਜੇਕਰ ਕਿਸੇ ਦੀ ਧਾਰਮਿਕ ਕਰਮ ਵਿਚ ਦ੍ਰਿੜ੍ਹਤਾ ਹੈ ਤਾਂ ਸਮਝ ਲੈਣਾ ਪਹਿਲੀ ਲਾਂਵ ਹੋ ਗਈ।

*ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ॥*

ਜੋ ਬ੍ਰਹਮ ਦਾ ਗਿਆਨ ਹੈ, ਵੇਦ ਹੈ, ਇਸਦੇ ਵਿਚ ਵੀ ਉਸਦੀ ਦ੍ਰਿੜ੍ਹਤਾ ਆ ਗਈ ਹੈ। ਬਾਣੀ ਦੀ ਭਾਵੇਂ ਸਮਝ ਨਹੀਂ ਹੈ, ਪਰ ਦ੍ਰਿੜ੍ਹਤਾ ਨਾਲ ਪਾਠ ਕਰਦਾ ਹੈ। ਕੁਰਾਨ ਦੀ ਭਾਵੇਂ ਸਮਝ ਨਹੀਂ ਪਰ ਦ੍ਰਿੜ੍ਹਤਾ ਨਾਲ ਤਲਾਵਤ ਕਰਦਾ ਹੈ। ਇਸਨੂੰ ਕਹਿੰਦੇ ਹਨ ਸਰੀਰਕ ਕਰਮ ਦ੍ਰਿੜ੍ਹਤਾ ਨਾਲ ਕਰਨਾ। ਬਾਣੀ ਪੜ੍ਹਨੀ ਹੀ ਪੜ੍ਹਨੀ ਹੈ, ਨਿਤਨੇਮ ਕਰਨਾ ਹੀ ਕਰਨਾ ਹੈ। ਬਾਣੀ ਦਾ ਜੱਪਣਾ ਨਾਮ ਦਾ ਜੱਪਣਾ ਹੈ। ਬਾਣੀ ਜੱਪਣ ਲਈ ਸ਼ਬਦ ਵਿਚ, ਧੁੰਨ ਵਿਚ ਧਿਆਨ ਚਾਹੀਦਾ ਹੈ। ਨੇਕ ਕੰਮਾਂ ਵਿਚੋਂ ਸਭ ਤੋਂ ਨੇਕ ਕੰਮ ਹੈ ਪ੍ਰਭੂ ਦਾ ਨਾਮ ਜੱਪਣਾ। ਸ਼ਬਦ ਸੁਰਤ ਦਾ ਮੇਲ ਤਾਂ ਹੀ ਹੋ ਸਕਦਾ ਹੈ ਜੇ ਸ਼ਬਦ ਕੰਠ ਹੋਵੇ। ਇਸ ਲਈ ਮੈਂ ਅਰਜ਼ ਕਰਾਂ ਕਿ ਇਕ ਹੁੰਦਾ ਹੈ ਬਾਣੀ ਪੜ੍ਹਨਾ, ਇਕ ਹੁੰਦਾ ਹੈ ਬਾਣੀ ਜੱਪਣਾ। ਪੜ੍ਹਨ ਲੱਗਿਆਂ ਧਿਆਨ ਬਾਹਰ ਕਰਨਾ ਪਵੇਗਾ, ਅੱਖਰਾਂ 'ਤੇ ਕਰਨਾ ਪਵੇਗਾ। ਜੱਪਣ ਲੱਗਿਆਂ ਅੱਖਾਂ ਬੰਦ ਕਰਨੀਆਂ ਪੈਣਗੀਆਂ, ਧਿਆਨ ਅੰਦਰ ਲਿਜਾਣਾ ਪਵੇਗਾ, ਧੁੰਨ ਨੂੰ ਸੁਣਨਾ ਪਵੇਗਾ। ਕੋਈ ਆਖੇ ਮੈਂ ਪੜ੍ਹਿਆ ਲਿਖਿਆ ਨਹੀਂ ਤੇ ਮੈਨੂੰ ਬਾਣੀ ਕੰਠ ਨਹੀਂ ਤਾਂ ਮੈਂ ਕਿਵੇਂ ਜੱਪਾਂ? ਉਹਨਾਂ ਸਾਰਿਆਂ ਮਨੁੱਖਾਂ ਲਈ ਅਵਤਾਰਾਂ ਨੇ ਇਹ ਸਹੂਲੀਅਤ ਪੈਦਾ ਕੀਤੀ ਹੋਈ ਹੈ ਕਿ ਇਕ ਅੱਖਰ ਦਾ ਜੱਪ ਕਰੋ "ਵਾਹਿਗੁਰੂ" "ਰਾਮ" "ਅੱਲ੍ਹਾ" "ਓਮ"। ਸਾਰੀ ਦੀ ਸਾਰੀ ਬਾਣੀ ਪ੍ਰਭੂ ਦਾ ਨਾਮ ਹੈ। ਜਿਹੜੇ ਇਸ ਉੱਪਰ ਵਿਚਾਰ ਦਿੰਦੇ ਹਨ ਕਿ ਗੁਰਬਾਣੀ ਦਾ ਪਾਠ ਨਾਮ ਜੱਪਣਾ ਨਹੀਂ, ਨਾਮ ਜੱਪਣਾ ਨਾਮ ਜੱਪਣਾ ਹੈ ਤਾਂ ਇਹ ਪੰਗਤੀਆਂ ਸਤਿਗੁਰੂ ਦੀਆਂ ਹਨ-

*ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ॥*

(ਅੰਗ ੧੨੩੯)

ਬਾਣੀ ਦੇ ਜੱਪਣ ਨਾਲ ਵੀ ਉਹੀ ਆਨੰਦ ਬਣ ਜਾਂਦਾ ਹੈ। ਕਰਮ ਬਣਨਾ ਸਹਿਜ ਬਣ

ਜਾਂਦਾ ਹੈ। ਇਕ ਅਜਿਹਾ ਹੈ ਉੱਦਮ ਕੀਤਾ ਜਾ ਰਿਹਾ ਹੈ ਬੱਧਾ-ਚੱਟੀ। ਉਸ ਨਾਮ ਕਰਮ ਦੇ ਪ੍ਰਤੀ ਅੰਦਰੋਂ ਚਾਉ ਨਹੀਂ ਪੈਦਾ ਹੁੰਦਾ। ਪਰ ਕਰ ਰਿਹਾ ਹੈ। ਅਜਿਹੇ ਕਰਮ ਦੇ ਅੰਦਰ ਸੰਸਕਾਰ ਨਹੀਂ ਬਣਦੇ। ਅਜਿਹਾ ਕਰਮ ਅੰਦਰ ਲਿਖਿਆ ਵੀ ਨਹੀਂ ਜਾਂਦਾ। ਜਿਸ ਕਰਮ ਨੂੰ ਪੂਰੇ ਮਨ ਨਾਲ ਕੀਤਾ ਹੈ, ਉਹ ਅੰਦਰ ਲਿਖਿਆ ਜਾਂਦਾ ਹੈ ਅਤੇ ਜਿਹੜਾ ਲਿਖਿਆ ਜਾਂਦਾ ਹੈ ਉਹ ਸੁਭਾਅ ਬਣ ਜਾਂਦਾ ਹੈ। ਜਿਹੜਾ ਲਿਖਿਆ ਜਾਂਦਾ ਹੈ, ਉਹ ਵਿਚਾਰਾਂ ਵਿਚ ਚੱਲਦਾ ਰਹਿੰਦਾ ਹੈ। ਬਾਣੀ ਪੜ੍ਹ ਰਿਹਾ ਹੈ, ਇਸਦੇ ਵਿਚ ਇਸ ਦਾ ਪੂਰਾ ਮਨ ਨਹੀਂ ਹੈ ਤਾਂ ਇਸਦੇ ਵਿਵਹਾਰ ਵਿਚ ਬਾਣੀ ਦੀ ਝਲਕ ਨਹੀਂ ਮਿਲੇਗੀ। ਇਹ ਬਾਣੀ ਦਾ ਪਾਠ ਇਸਦਾ ਸੁਭਾਅ ਨਹੀਂ ਹੋਵੇਗਾ। ਸਤਿਗੁਰ ਸਾਰਿਆਂ 'ਤੇ ਰਹਿਮਤ ਕਰਨਾ।

ਸੂਹੀ ਮਹਲਾ ੪ ॥

*ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥*
*ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥*
*ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥*
*ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥*
*ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥*
*ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥ ੨ ॥*

(ਅੰਗ ੭੭੪)

ਗੁਰੂ ਰੂਪ ਸਾਧਸੰਗਤਿ ਜੀਉ ! ਧੰਨ ਗੁਰੂ ਰਾਮਦਾਸ ਜੀ ਦੀ ਅਗੰਮੀ ਬਾਣੀ ਜਿਸਦਾ ਨਾਮ ਸਿੱਖ ਜਗਤ ਵਿਚ ਪ੍ਰਚਲਿਤ ਹੈ ਲਾਵਾਂ। ਇਸਦਾ ਹੈਡਿੰਗ ਲਾਵਾਂ ਨਹੀਂ ਹੈ, ਨਾਮ ਹੈ ਸੂਹੀ ਮਹਲਾ ੪ ॥ ਬਹੁਤ ਸਾਰੀਆਂ ਬਾਣੀਆਂ ਦੇ ਨਾਮ ਮਿਲਦੇ ਹਨ। ਜਿਵੇਂ ਪਹਿਲੀ ਬਾਣੀ ਦਾ ਨਾਮ ਜਪੁ, ਇਕ ਬਾਣੀ ਦਾ ਨਾਮ ਮਿਲਦਾ ਹੈ ਬਾਰਹ ਮਾਹ। ਇਹ ਸ਼ਬਦ ਇਕ ਹੈ ਪਰ ਇਸਦੇ ਚਾਰ ਪਦੇ ਹਨ। ਚਾਰ ਭਾਗਾਂ ਵਿਚ ਬਾਰ-ਬਾਰ ਲਾਵ ਆਇਆ ਹੈ। ਲਾਵਾਂ ਪ੍ਰਕਰਮਾ, ਨਿਛਾਵਰ ਹੋਣਾ, ਸੱਦਕੇ ਹੋਣਾ। ਸਿੱਖ ਜਗਤ ਨੇ ਜਦੋਂ ਆਪਣੇ ਤੌਰ 'ਤੇ ਆਨੰਦ ਕਾਰਜ ਦੀ ਰਸਮ ਆਰੰਭ ਕੀਤੀ ਤਾਂ ਗੁਰਬਾਣੀ ਦਾ ਸਹਾਰਾ ਲੈਣਾ ਸੀ। ਇਸ ਚੌਪਦੇ ਦੇ ਆਧਾਰ 'ਤੇ ਚਾਰ ਲਾਵਾਂ ਰਾਹੀਂ ਆਨੰਦ ਕਾਰਜ ਦੀ ਪੂਰਤੀ ਦੀ ਰਸਮ ਸਿੱਖ ਪੰਥ ਵਿਚ ਚੱਲੀ। ਇਸ ਤੋਂ ਪਹਿਲਾਂ ਕਿਸੇ ਹਰ ਮਰਯਾਦਾ ਅਨੁਸਾਰ ਸਿੱਖਾਂ ਦੇ ਆਨੰਦ ਕਾਰਜ ਹੁੰਦੇ ਸਨ। ਇਹਨਾਂ ਲਾਵਾਂ ਦੇ ਪਾਠ ਦੇ ਆਸਰੇ 'ਤੇ ਆਨੰਦ ਕਾਰਜ ਦੀ ਮਰਯਾਦਾ ਚੱਲੀ। ਸਰੀਰ ਦੇ ਨਾਲ ਸਰੀਰ ਮਿਲੇ, ਇਹ ਬਾਹਰ ਦਾ ਆਨੰਦ ਕਾਰਜ ਹੈ, ਆਤਮਾ ਦਾ ਪ੍ਰਮਾਤਮਾ ਨਾਲ ਮਿਲਣ ਇਹ ਅੰਦਰੂਨੀ ਆਨੰਦ ਕਾਰਜ ਹੈ।

ਸਰੀਰ ਦਾ ਸਰੀਰ ਨਾਲ ਮਿਲਣ ਹਰ ਜਨਮ ਵਿਚ ਹੁੰਦਾ ਰਿਹਾ ਹੈ। ਇਹ ਮਿਲਣ ਹਰ

ਸਮੇਂ ਵਿਛੋੜੇ ਵਿਚ ਬਦਲਦਾ ਰਿਹਾ ਹੈ। ਭਾਵੇਂ ਨਾਮ ਆਨੰਦ ਕਾਰਜ ਹੈ, ਸਿਰਫ਼ ਦੁਨਿਆਵੀ ਲੋੜਾਂ ਦੀ ਪੂਰਤੀ ਹੁੰਦੀ ਹੈ, ਇਸ ਸਰੀਰਕ ਲੋੜਾਂ ਦੀ ਪੂਰਤੀ ਹੁੰਦੀ ਹੈ। ਫਿਰ ਇਹ ਪੂਰਤੀ ਵਿਛੋੜੇ ਵਿਚ ਬਦਲ ਜਾਂਦੀ ਹੈ। ਪਹਿਲਾਂ ਪਤਨੀ ਰੁਖ਼ਸਤ ਹੋ ਜਾਂਦੀ ਹੈ ਜਾਂ ਪਹਿਲਾਂ ਪਤੀ ਰੁਖ਼ਸਤ ਹੋ ਜਾਂਦਾ ਹੈ, ਵਿਛੋੜਾ ਹੋ ਜਾਂਦਾ ਹੈ। ਇਹ ਮਿਲਣ ਸਦੀਵੀ ਮਿਲਣ ਨਹੀਂ। ਸੰਸਾਰ ਦੋ-ਰੰਗੀ ਹੈ। ਇਥੇ ਹਰ ਮਿਲਾਪ ਵਿਛੋੜੇ ਵਿਚ ਬਦਲ ਜਾਂਦਾ ਹੈ। ਤੁਸੀਂ ਕਿਸੇ ਵੀ ਚੀਜ਼ ਨੂੰ ਲੈ ਲਉ। ਜੋ ਵੀ ਮਿਲਿਆ ਹੈ, ਵਿਛੜਿਆ ਹੈ। ਯਾਤਰਾ ਵਿਚ ਕੀ ਹੁੰਦਾ ਹੈ? ਇਕ ਪੜਾਅ ਆਇਆ, ਗਿਆ। ਦੂਜਾ ਪੜਾਅ ਆਇਆ, ਗਿਆ। ਤੀਜਾ ਪੜਾਅ ਆਇਆ, ਗਿਆ। ਇਹ ਬਾਹਰ ਦਾ ਜੀਵਨ ਇਕ ਯਾਤਰਾ ਹੈ। ਮਿਲਿਆ ਹੈ, ਵਿਛੜਿਆ ਹੈ। ਇਹ ਜੀਵਨ ਜੋ ਸਰੀਰਕ ਮਿਲਿਆ ਹੈ ਤਾਂ ਇਹ ਵੀ ਵਿਛੋੜੇ ਵਿਚ ਬਦਲਦਾ ਹੈ। ਜਵਾਨੀ ਮਿਲੀ ਹੈ, ਇਹ ਵੀ ਵਿਛੜ ਜਾਂਦੀ ਹੈ। ਬੁਢੇਪਾ ਹੈ, ਇਹ ਵੀ ਚਲਾ ਜਾਂਦਾ ਹੈ। ਇਸ ਬਚਪਨ ਨੂੰ, ਇਸ ਜਵਾਨੀ ਨੂੰ, ਇਸ ਬੁਢੇਪੇ ਨੂੰ ਜੋ ਮਿਲਿਆ ਹੈ, ਉਹ ਵੀ ਵਿਛੜ ਜਾਂਦਾ ਹੈ। ਬੁਢੇਪਾ ਵਿਸਰ ਗਿਆ, ਬੁਢੇਪੇ ਨੂੰ ਜੋ ਕੁਝ ਮਿਲਿਆ ਸੀ ਉਹ ਵੀ ਚਲਾ ਗਿਆ। ਜਵਾਨੀ ਚਲੀ ਗਈ, ਬਚਪਨ ਚਲਾ ਗਿਆ ਤਾਂ ਇਹ ਦੋ ਤਰ੍ਹਾਂ ਦੀ ਦੁਨੀਆਂ ਵੀ ਜਿਊਂਦੇ ਜੀਅ ਚਲੀ ਜਾਂਦੀ ਹੈ।

ਆਤਮਾ ਦਾ ਪ੍ਰਮਾਤਮਾ ਨਾਲ ਮਿਲਣ ਹੋ ਜਾਏ ਤਾਂ ਮਹਾਰਾਜ ਦੀ ਬਾਣੀ ਕਹਿੰਦੀ ਹੈ-

*ਮਿਲਿਆ ਹੋਇ ਨ ਵੀਛੁੜੈ ਜਿਸੁ ਜੋਤਿ ਅਪਾਰ॥*

(ਅੰਗ ੫੬)

ਜੇਕਰ ਮਿਲਾਪ ਹੋ ਗਿਆ, ਫਿਰ ਵਿਛੋੜਾ ਨਹੀਂ ਹੈ। ਨਾ ਫਿਰ ਜੰਮਣਾ, ਨਾ ਫਿਰ ਮਰਨਾ। ਇਸ ਮਿਲਾਪ ਵਿਚ ਵਿਛੋੜਾ ਨਹੀਂ ਹੈ। ਜੇਕਰ ਇਸ ਮਿਲਾਪ ਵਿਚ ਵੀ ਵਿਛੋੜਾ ਹੋ ਜਾਏ, ਫਿਰ ਪ੍ਰਮਾਤਮਾ ਅਮਰ ਤੱਕ ਨਹੀਂ ਹੈ। ਇਹ ਠੀਕ ਹੈ ਆਤਮਾ ਪ੍ਰਮਾਤਮਾ ਦੀ ਅੰਸ਼ ਹੈ। ਇਸਨੂੰ ਮੈਂ ਇਸ ਤਰ੍ਹਾਂ ਬਿਆਨ ਕਰਦਾ ਹੁੰਦਾ ਹਾਂ। ਸੂਰਜ ਹੈ, ਸੂਰਜ ਦੀ ਕਿਰਨ ਹੈ। ਫਿਰ ਕਿਰਨ ਦੀ ਰੌਸ਼ਨੀ ਹੈ। ਫਿਰ ਰੌਸ਼ਨੀ ਵਿਚ ਜੋ ਕੁਝ ਦਿਖਾਈ ਦੇ ਰਿਹਾ ਹੈ, ਉਹ ਹੈ। ਰੌਸ਼ਨੀ ਨਹੀਂ ਹੈ ਤਾਂ ਜੋ ਕੁਝ ਦਿਖਾਈ ਦੇ ਰਿਹਾ ਹੈ, ਉਹ ਨਹੀਂ ਹੈ। ਜੋ ਕੁਝ ਦਿਖਾਈ ਦੇ ਰਿਹਾ ਹੈ ਰੌਸ਼ਨੀ ਕਰਕੇ। ਸੂਰਜ ਹੈ, ਕਿਰਨ ਹੈ, ਕਿਰਨ ਦਾ ਚਾਨਣਾ ਹੈ, ਫਿਰ ਚਾਨਣ ਕਰਕੇ ਜੋ ਦਿਖਾਈ ਦੇ ਰਿਹਾ ਹੈ, ਉਹ ਹੈ। ਪ੍ਰਮਾਤਮਾ ਹੈ, ਆਤਮਾ ਹੈ, ਫਿਰ ਆਤਮਾ ਤੋਂ ਹੀ ਪ੍ਰਕਾਸ਼ਿਤ ਇਹ ਮਨ ਹੈ ਅਤੇ ਇਸ ਮਨ ਕਰਕੇ ਸਭ ਕੁਝ ਦਿਖਾਈ ਦੇ ਰਿਹਾ ਹੈ। ਮਨ ਮਿਟ ਜਾਏ, ਸੰਸਾਰ ਮਿੱਟ ਜਾਂਦਾ ਹੈ। ਸੰਸਾਰ ਮਨ ਦੀ ਉਪਜ ਹੈ। ਤੁਸੀਂ ਆਖੋਗੇ ਕਿ ਸੰਸਾਰ ਮਨ ਤੋਂ ਪੈਦਾ ਹੋਇਆ ਹੈ? ਹਾਂ, ਮਨ ਤੋਂ ਪੈਦਾ ਹੋਇਆ ਹੈ। ਮਿੱਤਰ ਹੈ, ਪੁੱਤਰ ਹੈ, ਮਾਂ ਹੈ, ਬਾਪ ਹੈ, ਸਾਰੇ ਮਨ ਤੋਂ ਪੈਦਾ ਹੋਏ ਹਨ। ਵਿਕਸਿਤ ਮਨ ਪਸ਼ੂਆਂ ਕੋਲ ਨਹੀਂ ਹੈ। ਇਸ ਲਈ ਭੈਣ, ਭਰਾ, ਨਾਨਕੇ, ਦਾਦਕੇ, ਸਹੁਰੇ ਨਹੀਂ ਹੁੰਦੇ। ਪਰਿਵਾਰਕ ਜੀਵਨ ਨਹੀਂ ਹੈ। ਵਿਕਸਿਤ ਮਨ ਨਹੀਂ ਹੈ ਤਾਂ ਪਸ਼ੂਆਂ ਦੀ ਦੁਨੀਆਂ ਵਿਚ ਰਾਜਨੀਤੀ ਵੀ ਨਹੀਂ ਹੈ। ਵਿਕਸਿਤ ਮਨ ਨਹੀਂ ਹੈ ਤਾਂ

ਪਸ਼ੂਆਂ ਦੀ ਦੁਨੀਆਂ ਵਿਚ ਪ੍ਰਮਾਤਮਾ ਨਹੀਂ ਹੈ। ਸਭ ਕੁਝ ਮਨ ਕਰਕੇ ਹੈ। ਮਨ ਜਿਸ ਨੂੰ ਮੰਨ ਲੈਂਦਾ ਹੈ, ਬਸ ਉਹ ਹੈ। ਮਨ ਜਿਸਨੂੰ ਮੰਨਦਾ ਨਹੀਂ, ਨਹੀਂ ਹੈ। ਭਾਵੇਂ ਹੈ ਪਰ ਮਨ ਨਹੀਂ ਮੰਨਦਾ ਤਾਂ ਨਹੀਂ ਹੈ। ਕਈ ਵਾਰੀ ਇਹ ਕੰਨ ਸੁਣਦੇ ਹਨ ਕਿ ਪੜ੍ਹਿਆ ਤਾਂ ਹੈ ਪਰ ਕੀ ਕਰੀਏ ਮਨ ਨਹੀਂ ਮੰਨਦਾ। ਸੁਣਿਆ ਤਾਂ ਹੈ ਪਰ ਕੀ ਕਰੀਏ ਮਨ ਨਹੀਂ ਮੰਨਦਾ। ਮਨ ਨਹੀਂ ਮੰਨਦਾ, ਨਹੀਂ ਹੈ। ਮਨ ਮੰਨੇ ਤਾਂ ਜੋ ਨਹੀਂ ਵੀ ਹੈ, ਉਹ ਵੀ ਹੋ ਜਾਂਦਾ ਹੈ।

ਤੁਸੀਂ ਆਖੋਗੇ ਕਿ ਮੈਂ ਕੀ ਆਖ ਰਿਹਾ ਹਾਂ। ਸਿਰਫ਼ ਚਾਰ ਡਾਕਟਰ ਕਿਸੇ ਮਨੁੱਖ ਨੂੰ ਕਹਿ ਦੇਣ ਕਿ ਤੈਨੂੰ ਇਹ ਰੋਗ ਹੈ ਤਾਂ ਹੋ ਜਾਏਗਾ, ਕਿਉਂਕਿ ਮਨ ਨੇ ਜੋ ਮੰਨ ਲਿਆ। ਮਨ ਦੀ ਮਨੌਤ ਤਨ ਵਿਚ ਰੋਗ ਪੈਦਾ ਕਰ ਦੇਵੇਗੀ। ਇਸ ਲਈ ਪੁਰਾਣਾ ਆਯੁਰਵੈਦਿਕ ਗ੍ਰੰਥ ਜੋ ਵੈਦ ਧਨੰਤਰੀ ਤੋਂ ਚੱਲਿਆ। ਧਨਵੰਤਰ ਤੋਂ ਚੱਲਿਆ। ਧਨਵੰਤਰ ਇਕ ਮਹਾਨ ਵੈਦ ਆਤਮਾ ਦੇ ਤੱਲ 'ਤੇ ਜੀਉਣ ਵਾਲਾ ਪੁਰਸ਼ ਸੀ, ਰਿਸ਼ੀ ਸੀ। ਜੋ ਆਤਮਾ ਦੇ ਤੱਲ 'ਤੇ ਜੀਉਣ ਵਾਲਾ ਹੁੰਦਾ ਹੈ ਉਹ ਸਾਰਿਆਂ ਦੇ ਸੁਭਾਅ ਨੂੰ ਜਾਣਦਾ ਹੈ। ਕਾਰਨ ? ਸਾਰਿਆਂ ਦੇ ਤਨ ਅਲੱਗ-ਅਲੱਗ ਹਨ, ਸਾਰਿਆਂ ਦੇ ਮਨ ਅਲੱਗ-ਅਲੱਗ ਹਨ ਪਰ ਸਾਰਿਆਂ ਦੀ ਆਤਮਾ ਅਲੱਗ-ਅਲੱਗ ਨਹੀਂ ਹੈ। ਹਾਥੀ ਤੋਂ ਲੈ ਕੇ ਕੀੜੀ ਤੱਕ, ਜ਼ੱਰੇ ਤੋਂ ਲੈ ਕੇ ਸੂਰਜ ਤੱਕ ਇਕੋ ਹੀ ਸ਼ਕਤੀ ਕੰਮ ਕਰਦੀ ਹੈ।

ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ ਫੁਰਮਾਣ ਹੈ ਕਿ ਸਾਗਰ ਦੇ ਵਿਚ ਮੱਛੀਆਂ ਖੰਡ-ਖੰਡ ਕਰਕੇ ਰਹਿੰਦੀਆਂ ਹਨ। ਮੱਛੀਆਂ ਦਾ ਇਕ ਪਰਿਵਾਰ ਕਿਤੇ, ਦੂਜਾ ਪਰਿਵਾਰ ਕਿਤੇ। ਛੋਟੀਆਂ ਮੱਛੀਆਂ ਕਿਤੇ, ਵੱਡੀਆਂ ਮੱਛੀਆਂ ਕਿਤੇ। ਮਗਰਮੱਛ ਕਿਤੇ ਹੈ ਅਤੇ ਵੇਲ ਮੱਛੀ ਕਿਤੇ। ਅਸੀਂ ਕਹਿ ਸਕਦੇ ਹਾਂ ਕਿ ਸਾਗਰ ਕਿਤੇ ਹੈ। ਸਾਗਰ ਉੱਧਰ ਹੈ, ਸਾਗਰ ਵੱਖ-ਵੱਖ ਹੈ, ਸਾਗਰ ਇਕੋ ਹੈ। ਸਮੁੰਦਰ ਦੇ ਨਾਲ-ਨਾਲ ਜਿਹੜੇ ਮੁਲਕ ਜੁੜੇ ਹੋਏ ਹਨ, ਉਥੇ ਉਥੇ ਸਾਗਰ ਦੇ ਲੋਕਾਂ ਨੇ ਨਾਮ ਰੱਖ ਲਏ ਜਾਂ ਪੁਰਾਣੇ ਰਾਜਨੀਤਕ ਲੋਕਾਂ ਨੇ ਨਾਮ ਰੱਖੇ ਹਨ। ਇਹ ਬੰਗਾਲ ਦੀ ਖਾੜੀ ਹੈ, ਇਹ ਅਰਬ ਦੀ ਖਾੜੀ ਹੈ, ਇਹ ਹਿੰਦ ਮਹਾਂਸਾਗਰ ਹੈ, ਨਾਮ ਰੱਖੇ ਹੋਏ ਹਨ ਪਰ ਸਾਗਰ ਇਕੋ ਹੈ। ਸਾਗਰ ਤਾਂ ਖੰਡ-ਖੰਡ ਨਹੀਂ ਹੈ। ਇਥੋਂ ਤੱਕ ਹਿੰਦ ਮਹਾਂਸਾਗਰ ਹੈ, ਅੱਗੇ ਨਹੀਂ ਹੈ, ਇਥੋਂ ਤੱਕ ਅਰਬ ਦੀ ਖਾੜੀ ਹੈ, ਅੱਗੇ ਨਹੀਂ ਹੈ। ਇਹ ਨਾਮ ਅੱਗੇ ਨਹੀਂ ਚੱਲਦਾ ਹੋਵੇਗਾ ਪਰ ਸਾਗਰ ਤਾਂ ਅੱਗੇ ਚੱਲਦਾ ਹੈ। ਨਾਮ ਕਰਕੇ ਮਨੁੱਖ ਨੇ ਵੰਡੀਆਂ ਕੀਤੀਆਂ ਹਨ ਸਾਗਰ ਦੀਆਂ ਨਹੀਂ ਤਾਂ ਸਾਗਰ ਖੰਡਿਤ ਨਹੀਂ ਹੈ, ਸਾਗਰ ਇਕੋ ਹੀ ਹੈ।

ਜਿਹੜਾ ਸਮੁੰਦਰ ਭਾਰਤ ਦੀ ਸੀਮਾ ਨਾਲ ਕਲੱਕਤੇ, ਮਦਰਾਸ, ਬੰਬਈ ਟਕਰਾਉਂਦਾ ਹੈ, ਇਹੀ ਸਮੁੰਦਰ ਅਮਰੀਕਾ ਨਾਲ ਟਕਰਾਉਂਦਾ ਹੈ। ਇਸੇ ਸਮੁੰਦਰ ਦੇ ਕੰਢੇ 'ਤੇ ਇੰਗਲੈਂਡ ਹੈ, ਯੋਰਪ ਹੈ। ਇਸ ਸਮੁੰਦਰ ਦੇ ਕਿਨਾਰੇ 'ਤੇ ਥਾਈਲੈਂਡ ਹੈ, ਜਾਪਾਨ ਹੈ, ਮਲੇਸ਼ੀਆ ਹੈ। ਸਾਗਰ ਤਾਂ ਇਕੋ ਹੈ। ਮਨੁੱਖ ਦੇ ਰੱਖੇ ਵੱਖ-ਵੱਖ ਨਾਮਾਂ ਨੇ ਸਮੁੰਦਰ ਨੂੰ ਖੰਡ-ਖੰਡ ਕਰ ਦਿੱਤਾ ਹੈ। ਪ੍ਰਮਾਤਮਾ ਅਖੰਡ ਜੋਤੀ ਹੈ, ਮਨੁੱਖ ਦੇ ਰੱਖੇ ਹੋਏ ਨਾਮਾਂ ਕਰਕੇ ਪ੍ਰਮਾਤਮਾ ਨੂੰ ਵੀ ਅਸੀਂ

ਖੰਡ-ਖੰਡ ਕਰ ਦਿੱਤਾ ਹੈ।

ਇਕ ਉਰਦੂ ਕਾਲਮ ਦਾ ਐਡੀਟਰ ਮੈਨੂੰ ਕਹਿਣ ਲੱਗਾ ਗਿਆਨੀ ਜੀ ! ਸਾਡਾ ਖ਼ੁਦਾ ਬਹੁਤ ਵੱਡਾ ਹੈ, ਤੁਹਾਡਾ ਛੋਟਾ ਹੈ। ਇਸ ਉੱਪਰ ਉਸਨੇ ਬੜੀਆਂ ਦਲੀਲਾਂ ਦਿੱਤੀਆਂ। ਮੈਂ ਕਿਹਾ, ਪ੍ਰਥਮ ਜਿਹੜਾ ਤੂੰ ਕਹਿੰਦਾ ਹੈਂ ਸਾਡਾ, ਇਹ ਸ਼ਬਦ ਹੀ ਗ਼ਲਤ ਹੈ।

*ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥*

(ਅੰਗ ੬੫੮)

ਰੱਬ ਕਿਸੇ ਇਕ ਕੌਮ, ਇਕ ਬੰਦੇ ਦਾ ਨਹੀਂ ਹੈ।

*ਤੂ ਸਾਝਾ ਸਾਹਿਬੁ ਬਾਪੁ ਹਮਾਰਾ॥*

(ਅੰਗ ੯੭)

ਇਹ ਤਾਂ ਸਾਂਝਾ ਹੈ। ਜਦੋਂ ਸਾਂਝਾ ਹੈ ਫਿਰ ਉਸਦੀ ਔਲਾਦ ਛੋਟੀ ਵੱਡੀ ਹੋ ਸਕਦੀ ਹੈ, ਰੱਬ ਛੋਟਾ ਵੱਡਾ ਨਹੀਂ। ਕੋਈ ਅਵਤਾਰ ਛੋਟਾ ਵੱਡਾ ਹੋ ਸਕਦਾ ਹੈ, ਕੋਈ ਪੈਗ਼ੰਬਰ ਛੋਟਾ ਵੱਡਾ ਹੋ ਸਕਦਾ ਹੈ, ਕੋਈ ਭਗਤ ਛੋਟਾ ਵੱਡਾ ਹੋ ਸਕਦਾ ਹੈ। ਤੁਸੀਂ ਕਹੋਗੇ ਭਗਤ ਵੀ ਛੋਟਾ ਵੱਡਾ ਹੋਵੇਗਾ? ਧਿਆਨ ਤਾਂ ਸ਼ਬਦ ਨਾਲ ਜੁੜ ਗਿਆ, ਆਨੰਦ ਤਾਂ ਬਣ ਗਿਆ, ਪਰ ਧਿਆਨ ਰੋਜ਼-ਰੋਜ਼ ਗਹਿਰਾ ਹੋ ਜਾਂਦਾ ਹੈ। ਕਿਉਂ? ਪ੍ਰਮਾਤਮਾ ਦੀ ਕੋਈ ਸੀਮਾ ਤਾਂ ਹੈ ਨਹੀਂ। ਕਿਸੇ ਵੀ ਪਦਾਰਥ ਦਾ ਗਿਆਨ ਰੁੱਕ ਜਾਂਦਾ ਹੈ। ਕਿਉਂ? ਧਿਆਨ ਬਿਖਰ ਜਾਂਦਾ ਹੈ। ਫਿਰ ਧਿਆਨ ਨਹੀਂ ਰਹਿੰਦਾ। ਗਿਆਨ ਦੀ ਆਪਣੀ ਸੀਮਾ ਬਣ ਜਾਂਦੀ ਹੈ, ਗਿਆਨ ਵੱਧਦਾ ਨਹੀਂ ਹੈ, ਉਥੇ ਦਾ ਉਥੇ ਹੀ ਰੁੱਕ ਜਾਂਦਾ ਹੈ। ਪ੍ਰਮਾਤਮਾ ਵਿਚ ਧਿਆਨ ਜੁੜ ਗਿਆ ਹੈ, ਗਿਆਨ ਪ੍ਰਾਪਤ ਹੋਇਆ ਹੈ, ਉਸ ਗਿਆਨ ਦੀ ਕੋਈ ਸੀਮਾ ਨਹੀਂ। ਕਿਉਂ? ਧਿਆਨ ਬਿਖਰਦਾ ਨਹੀਂ ਹੈ ਤੇ ਧਿਆਨ ਰੋਜ਼-ਰੋਜ਼ ਗਹਿਰਾ ਹੁੰਦਾ ਜਾਂਦਾ ਹੈ। ਕਿਸੇ ਪਦਾਰਥ ਦਾ ਗਿਆਨ ਲੈਣਾ ਹੈ ਤਾਂ ਉਸਦਾ ਅੰਤ ਆ ਜਾਂਦਾ ਹੈ, ਸੀਮਾ ਆ ਜਾਂਦੀ ਹੈ, ਗਿਆਨ ਪੂਰਾ ਹੋ ਜਾਂਦਾ ਹੈ। ਗਿਆਨ ਪੂਰਾ ਹੁੰਦਿਆਂ ਮਨੁੱਖ ਫਿਰ ਉਸ ਗਿਆਨ ਦੀ ਵਰਤੋਂ ਕਰਦਾ ਹੈ। ਸ਼ਬਦ ਵਿਚ ਸੁਰਤ ਜੋੜੀ ਹੈ, ਇਸਦਾ ਕੋਈ ਅੰਤ ਨਹੀਂ। ਕੋਈ ਧਿਆਨ ਕਰਕੇ ਬਹੁਤ ਗਹਿਰਾ ਚਲਾ ਗਿਆ ਹੋਵੇਗਾ, ਕੋਈ ਉਸ ਤੋਂ ਵੀ ਗਹਿਰਾ ਚਲਾ ਗਿਆ ਹੋਵੇਗਾ। ਆਨੰਦ ਤਾਂ ਸਾਰਿਆਂ ਕੋਲ ਹੋਵੇਗਾ, ਪਰ ਗਿਆਨ ਦੀ ਧਾਰਾ ਅਲੱਗ-ਅਲੱਗ ਹੈ।

ਇਕ ਵੀ ਸੰਤ ਰਿਸ਼ੀ ਨੇ ਅਜਿਹਾ ਦਾਅਵਾ ਨਹੀਂ ਕੀਤਾ ਕਿ ਸਾਡਾ ਭਗਵਾਨ ਵੱਡਾ ਹੈ ਤੇ ਫਲਾਣੇ ਦਾ ਛੋਟਾ ਹੈ। ਅਜਿਹੇ ਦਾਅਵੇਦਾਰ ਸਾਨੂੰ ਬਾਕੀ ਥਾਵਾਂ 'ਤੇ ਮਿਲਣਗੇ, ਇਥੇ ਨਹੀਂ। ਇਸ ਕਰਕੇ ਲੜਾਈ ਝਗੜੇ ਵੀ ਹੋ ਜਾਂਦੇ ਹਨ। ਯਹੂਦੀ ਅਤੇ ਇਸਲਾਮ ਅਜੇ ਤੱਕ ਇਸ ਗੱਲ ਉਤੇ ਟਕਰਾ ਰਹੇ ਹਨ ਕਿ ਤੁਹਾਡਾ ਖ਼ੁਦਾ ਗ਼ਲਤ ਹੈ, ਸਾਡਾ ਖ਼ੁਦਾ ਸਹੀ ਹੈ। ਤੁਹਾਡਾ ਖ਼ੁਦਾ ਛੋਟਾ ਹੈ, ਸਾਡਾ ਵੱਡਾ ਹੈ। ਇਸ ਤਰ੍ਹਾਂ ਦੀ ਲੜਾਈ ਕਿ ਤੁਹਾਡਾ ਭਗਵਾਨ ਛੋਟਾ ਹੈ ਤੇ ਸਾਡਾ ਵੱਡਾ ਹੈ। ਲੜਾਈ ਦਾ ਕੋਈ ਆਧਾਰ ਨਹੀਂ ਰਿਹਾ। ਇਸ ਦੇਸ਼ ਵਿਚ ਜਦੋਂ

ਸੁਆਰਥ ਟਕਰਾ ਜਾਂਦੇ ਹਨ ਤਾਂ ਲੜਾਈ ਹੋ ਜਾਂਦੀ ਹੈ। ਜੋ ਚੀਜ਼ ਮੈਨੂੰ ਚਾਹੀਦੀ ਹੈ, ਉਹ ਦੂਜੇ ਨੂੰ ਵੀ ਚਾਹੀਦੀ ਹੈ ਤਾਂ ਲੜਾਈ ਹੋ ਜਾਂਦੀ ਹੈ। ਸੁਆਰਥ ਟਕਰਾ ਜਾਂਦੇ ਹਨ।

ਦੋ ਭਰਾਵਾਂ ਦੇ ਵੀ ਸੁਆਰਥ ਟਕਰਾ ਜਾਣ ਤਾਂ ਦੋ ਭਰਾ ਵੀ ਲੜ ਪੈਂਦੇ ਹਨ। ਇਸ ਲਈ ਮੈਂ ਅਰਜ਼ ਕਰਾਂ ਕਿ ਦੇਸ਼, ਮਜ਼੍ਹਬ, ਭਾਸ਼ਾ ਸੰਸਕ੍ਰਿਤੀ ਵੀ ਮਨੁੱਖ ਨੂੰ ਇਕ ਨਹੀਂ ਕਰਦੀ। ਭਾਸ਼ਾ ਇਕ ਹੋਵੇ ਤਾਂ ਏਕਤਾ ਨਹੀਂ ਹੋ ਸਕਦੀ। ਜਿੱਥੇ ਸੁਆਰਥ ਟਕਰਾ ਜਾਏ ਉਥੇ ਭਾਸ਼ਾ ਕੀ ਹੁੰਦੀ ਹੈ, ਮਜ਼੍ਹਬ ਕੀ ਹੁੰਦਾ ਹੈ, ਸੰਸਕ੍ਰਿਤੀ ਕੀ ਹੁੰਦੀ ਹੈ। ਇਕ ਮੁਲਕ ਦੇ ਬਾਸ਼ਿੰਦੇ ਵੀ ਲੜ ਪੈਂਦੇ ਹਨ। ਇਕ ਪ੍ਰਾਂਤ ਦੇ ਵੀ ਆਪਸ ਵਿਚ ਲੜ ਪੈਂਦੇ ਹਨ। ਇਕ ਭਾਸ਼ਾ ਬੋਲਣ ਵਾਲੇ ਵੀ ਟਕਰਾ ਪੈਂਦੇ ਹਨ। ਇਕ ਖ਼ੂਨ ਹੁੰਦਿਆਂ ਹੋਇਆਂ ਟਕਰਾ ਜਾਂਦੇ ਹਨ। ਜੇ ਪ੍ਰਮਾਤਮਾ ਮਿਲ ਗਿਆ ਹੈ ਤਾਂ ਉਸਦਾ ਗਿਆਨ ਵੀ ਮਿਲ ਗਿਆ ਹੈ। ਇਹ ਦੋਵੇਂ ਇਕੱਠੇ ਮਿਲਦੇ ਹਨ। ਪਰ ਇਹ ਪ੍ਰਾਪਤੀ ਹੋਵੇ, ਮਨੁੱਖ ਉੱਦਮ ਕਿਵੇਂ ਕਰਦਾ ਹੈ? ਮੌਤ ਨੂੰ ਸਾਹਮਣੇ ਰੱਖਕੇ, ਦੁੱਖ ਨੂੰ ਸਾਹਮਣੇ ਰੱਖਕੇ। ਜਨਮ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ, ਸਭ ਕੁਝ ਦੁੱਖ ਹੈ। ਇੰਨਾ ਬੋਧ ਹੋਵੇ ਫਿਰ ਮਨੁੱਖ ਚੱਲ ਸਕਦਾ ਹੈ, ਉਂਝ ਨਹੀਂ ਚੱਲ ਸਕਦਾ। ਜੀਵਨ ਭਰ ਦੇ ਮਨੋਰੰਜਨ ਅਤੇ ਤਰ੍ਹਾਂ-ਤਰ੍ਹਾਂ ਦੇ ਸਾਧਨ ਸਿਰਫ਼ ਮੌਤ ਨੂੰ ਭੁਲਾਉਣ ਲਈ ਹਨ, ਹੋਰ ਕੁਝ ਨਹੀ। ਜਿੰਨਾ ਮਨੁੱਖ ਮੌਤ ਨੂੰ ਭੁੱਲਦਾ ਜਾਏਗਾ, ਹੰਕਾਰੀ ਹੋਵੇਗਾ, ਲੋਭੀ ਹੋ ਜਾਏਗਾ, ਕਾਮੀ ਹੋ ਜਾਏਗਾ। ਜਿੰਨਾ ਮੌਤ ਨੂੰ ਚੇਤੇ ਕਰੇਗਾ, ਨਿਰਮਾਣ ਹੋ ਜਾਏਗਾ, ਸੰਤੋਖੀ ਹੋ ਜਾਏਗੀ। ਐਵੇਂ ਨਹੀਂ ਗੁਰੂ ਨਾਨਕ ਦੇਵ ਜੀ ਨੇ ਕਹਿ ਦਿੱਤਾ-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

(ਅੰਗ ੧੧੦੨)

ਜੀਵਨ ਵਿਚ ਜਿਨ੍ਹਾਂ ਨੂੰ ਮਰਨਾ ਕਬੂਲ ਹੋ ਜਾਂਦਾ ਹੈ, ਉਹਨਾਂ ਨੂੰ ਅਮਰ ਜੀਵਨ ਦੀ ਪ੍ਰਾਪਤੀ ਹੋ ਜਾਂਦੀ ਹੈ। ਅਜਿਹੇ ਮਨੁੱਖ ਜਦੋਂ ਦੇਖਦੇ ਹਨ ਕਿ ਇਸ ਜੀਵਨ ਦੇ ਤਿਆਗ ਨਾਲ ਕਈ ਜੀਵਨ ਬਚ ਸਕਦੇ ਹਨ ਤਾਂ ਉਹ ਆਪਣੇ ਜੀਵਨ ਨੂੰ ਕੁਰਬਾਨ ਕਰ ਦਿੰਦੇ ਹਨ।

ਮੈਂ ਅਰਜ਼ ਕਰਾਂ, ਮਨ ਦੇ ਰੋਗੀ ਹੋਣ ਦੇ ਤਿੰਨ ਕਾਰਨ ਹਨ-ਹੰਕਾਰ, ਲੋਭ ਤੇ ਕਾਮ। ਮੋਹ ਤੇ ਕ੍ਰੋਧ ਛਾਇਆ ਦੀ ਤਰ੍ਹਾਂ ਰਹਿੰਦੇ ਹਨ। ਜਿਹੜਾ ਹੰਕਾਰ ਦੀ ਪੂਰਤੀ ਕਰ ਦੇਵੇ, ਆਖ਼ਿਰ ਤੁਹਾਡੇ ਵਰਗਾ ਕੋਈ ਦਾਨੀ ਨਹੀਂ, ਤੁਹਾਡੇ ਵਰਗਾ ਕੋਈ ਮਹਾਨ ਨਹੀਂ। ਅਜਿਹਾ ਹੰਕਾਰ ਨੂੰ ਪੱਠੇ ਪਾਵੇ, ਉਸ 'ਤੇ ਮੋਹ ਆ ਜਾਂਦਾ ਹੈ। ਜਿਹੜਾ ਕਹਿ ਦੇਵੇ ਤੁਹਾਡੇ ਵਰਗਾ ਨੀਚ ਕੋਈ ਨਹੀਂ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਕ੍ਰੋਧ ਦਾ ਮਤਲਬ ਕੀ ਹੈ, ਕਿਸੇ ਨੇ ਹੰਕਾਰ ਪੂਰਤੀ ਵਿਚ ਰੁਕਾਵਟ ਖੜੀ ਕਰ ਦਿੱਤੀ। ਮੋਹ ਦਾ ਮਤਲਬ ਹੈ ਕਿਸੇ ਨੇ ਸਹਾਇਤਾ ਕਰ ਦਿੱਤੀ। ਮੋਹ ਤੇ ਕ੍ਰੋਧ ਹਰ ਸਮੇਂ ਨਹੀਂ ਹੁੰਦੇ। ਵਿਚਾਰਾਂ ਵਿਚ ਹਰ ਸਮੇਂ ਹੁੰਦਾ ਹੈ ਹੰਕਾਰ, ਲੋਭ ਤੇ ਕਾਮ। ਇਸਦੇ ਨਾਲ ਮਨ ਦਾ ਸੰਤੁਲਨ ਵਿਗੜ ਜਾਂਦਾ ਹੈ। ਅਜਿਹੇ ਮਨੁੱਖ ਦਾ ਧਾਰਮਿਕ ਹੋਣਾ ਬੜਾ ਔਖਾ ਹੈ। ਜਿੰਨੇ ਕਰਮ ਕੀਤੇ ਜਾਂਦੇ ਹਨ ਹੰਕਾਰ ਵੱਸ, ਲੋਭ ਵੱਸ, ਕਾਮ ਵੱਸ, ਇਹ ਕਰਮ

ਬੰਧਨਾਂ ਦਾ ਕਾਰਨ ਬਣ ਜਾਂਦੇ ਹਨ। ਜ਼ਿੰਦਗੀ ਰੋਜ਼-ਰੋਜ਼ ਛੋਟੀ ਹੁੰਦੀ ਹੈ। ਕਰਮ ਬਚ ਜਾਂਦੇ ਹਨ ਤਾਂ ਅਗਲਾ ਜਨਮ ਮਿਲ ਜਾਂਦਾ ਹੈ। ਇਹ ਚੱਲਦਾ ਰਹਿੰਦਾ ਹੈ। ਕਬੀਰ ਜੀ ਕਹਿੰਦੇ ਹਨ-

*ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥*
*ਮੈ ਕਿਆ ਜਾਨਉ ਬਾਬਾ ਰੇ॥*

(ਅੰਗ ੮੭੦)

ਇਹ ਜੋ ਫੱਲ ਮੈਨੂੰ ਭੋਗਣਾ ਪੈ ਰਿਹਾ ਹੈ, ਜਿੰਨੇ ਬੀਜ ਹੁੰਦੇ ਹਨ ਉੱਨੇ ਫੱਲ ਹੁੰਦੇ ਹਨ ਪਰ ਮਨੁੱਖ ਜਿੰਨੇ ਕਰਮਾਂ ਦੇ ਬੀਜ ਬੋਂਦਾ ਹੈ, ਦੋ ਹੀ ਫੱਲ ਹੁੰਦੇ ਹਨ- ਸੁੱਖ ਤੇ ਦੁੱਖ। ਮੈਂ ਦੁੱਖੀ ਹਾਂ, ਜ਼ਰੂਰ ਮੇਰੇ ਕੋਲੋਂ ਕੋਈ ਗ਼ਲਤ ਬੀਜ ਬੋਇਆ ਗਿਆ ਹੈ। ਇਸ ਲਈ ਮੇਰੇ ਦੁੱਖ ਦਾ ਦੋਸ਼ੀ ਮੈਂ ਹਾਂ, ਹੋਰ ਕੋਈ ਦੋਸ਼ੀ ਨਹੀਂ।

ਪ੍ਰਮਾਤਮਾ ਦੇ ਦਰਬਾਰ ਵਿਚ ਸਾਡੇ ਮਜ਼ਬ ਕਰਕੇ ਫ਼ੈਸਲਾ ਨਹੀਂ ਹੁੰਦਾ। ਉਸਦਾ ਆਪਣਾ ਵੀ ਕੋਈ ਮਜ਼ਬ ਨਹੀਂ। ਰੰਗ, ਰੂਪ, ਜਾਤ-ਪਾਤ ਕਰਕੇ ਫ਼ੈਸਲਾ ਨਹੀਂ ਹੁੰਦਾ। ਉਸ ਦੀ ਆਪਣੀ ਕੋਈ ਜਾਤ-ਪਾਤ ਨਹੀਂ ਹੈ। ਉਸਦਾ ਆਪਣਾ ਵੀ ਕੋਈ ਰੰਗ-ਰੂਪ ਨਹੀਂ ਹੈ। ਨਾ ਉਹ ਹਿੰਦੂ ਹੈ, ਨਾ ਉਹ ਮੁਸਲਿਮ ਹੈ, ਨਾ ਉਹ ਸਿੱਖ ਹੈ, ਨਾ ਉਹ ਯਹੂਦੀ ਹੈ, ਨਾ ਉਹ ਪਾਰਸੀ ਹੈ, ਨਾ ਉਹ ਜੈਨੀ ਹੈ। ਉਹ ਇਹਨਾਂ ਸਾਰਿਆਂ ਤੋਂ ਨਿਆਰਾ ਹੈ। ਫਿਰ ਮਨੁੱਖ ਦਾ ਫ਼ੈਸਲਾ ਉਹ ਕਿਵੇਂ ਕਰਦਾ ਹੈ? ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਉਸਦੇ ਦਰਬਾਰ ਵਿਚ ਫ਼ੈਸਲਾ ਹੁੰਦਾ ਹੈ-

*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥*

(ਜਪੁ ਜੀ ਸਾਹਿਬ)

ਉਸ ਸੱਚੇ ਦੇ ਦਰਬਾਰ ਵਿਚ ਕੇਵਲ ਕਰਮ ਵਿਚਾਰੇ ਜਾਂਦੇ ਹਨ। ਜਿਹੜੇ ਮਨੁੱਖ ਆਪਦੇ ਕਰਮਾਂ ਦਾ ਲੇਖਾ ਨਿਬੇੜ ਛੱਡਦੇ ਹਨ, ਭਾਵ ਤਨ ਮਨ ਦੋਨਾਂ ਤੋਂ ਉੱਪਰ ਉੱਠ ਜਾਂਦੇ ਹਨ ਅਤੇ ਜਿਨ੍ਹਾਂ ਬਾਰੇ ਮਹਾਰਾਜ ਕਹਿੰਦੇ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਉਹ ਦੁੱਖ ਸੁੱਖ ਦੋਨੋਂ ਤੋਂ ਉੱਪਰ ਉੱਠ ਜਾਂਦੇ ਹਨ। ਬੜੀਆਂ ਬੁਲੰਦੀਆਂ ਨੂੰ ਛੂੰਹਦੇ ਹਨ। ਇਹ ਮਨੁੱਖ ਸੰਸਾਰ ਵਿਚ ਕੁਝ ਮਹਾਨ ਕੰਮ ਕਰਦੇ ਹਨ। ਜਿਵੇਂ ਬੱਚੇ ਨੂੰ ਭੋਜਨ ਚਾਹੀਦਾ ਹੈ, ਉਵੇਂ ਭਜਨ ਵੀ ਚਾਹੀਦਾ ਹੈ। ਇਸ ਲਈ ਬੱਚੇ ਭਗਤ ਵੀ ਹੋਏ ਹਨ, ਬੱਚੇ ਸ਼ਹੀਦ ਵੀ ਹੋਏ

ਹਨ, ਬੱਚੇ ਬੜੇ-ਬੜੇ ਬ੍ਰਹਮ-ਗਿਆਨੀ ਵੀ ਹੋਏ ਹਨ। ਤੁਸੀਂ ਗੁਰੂ ਗ੍ਰੰਥ ਸਾਹਿਬ ਤੋਂ ਪੁੱਛੋ ਕਿ ਨਾਮ ਕਿਵੇਂ ਜੱਪੀਏ ਤਾਂ ਭਗਤ ਕਬੀਰ ਦੱਸਦੇ ਹਨ-

*ਰਾਮ ਜਪਉ ਜੀਅ ਐਸੇ ਐਸੇ॥*
*ਧ੍ਰੂ ਪ੍ਰਹਿਲਾਦ ਜਪਿਉ ਹਰਿ ਜੈਸੇ॥*

(ਅੰਗ ੩੩੭)

ਧ੍ਰੂ ਦੀ ਉਮਰ ਪੰਜ ਸਾਲ ਦੀ ਹੈ ਅਤੇ ਪ੍ਰਹਿਲਦ ਦੀ ਉਮਰ ਸੱਤ ਸਾਲ ਦੀ ਹੈ। ਕਬੀਰ ਕਹਿ ਰਹੇ ਹਨ ਕਿ ਹੇ 60-70 ਸਾਲ ਦੇ ਬੁੱਢੇ ਜੀਵ ! ਰੱਬ ਦਾ ਨਾਮ ਇੰਝ ਜੱਪ ਜਿਵੇਂ ਪੰਜ ਸਾਲ ਦੇ ਧਰੂ ਨੇ ਜੱਪਿਆ, ਜਿਵੇਂ ਸੱਤ ਸਾਲ ਦੇ ਪ੍ਰਹਿਲਾਦ ਨੇ ਜੱਪਿਆ।

ਥੋੜੀ ਜਿਹੀ ਠੋਕਰ ਲੱਗ ਜਾਏ ਤਾਂ ਮਨੁੱਖ ਕਹਿੰਦਾ ਹੈ ਪਤਾ ਨਹੀਂ ਰੱਬ ਹੈ ਕਿ ਨਹੀਂ। ਚਾਰ ਦਿਨ ਹਰਨਾਖਸ਼ ਨੇ ਪ੍ਰਹਿਲਾਦ ਨੂੰ ਭੁੱਖਾ ਰੱਖਿਆ ਹੈ ਪਰ ਉਹ ਭੁੱਖਾ ਵੀ ਨਾਮ ਜੱਪਦਾ ਰਿਹਾ। ਲੋਕੀਂ ਤਾਂ ਭਰੇ ਪੇਟ ਨਾਲ ਵੀ ਨਹੀਂ ਜੱਪਦੇ। ਉਹ ਜੇਲ੍ਹ ਦੀ ਤੰਗ ਕੋਠੜੀ ਵਿਚ ਵੀ ਸਮਾਧੀ ਲਾ ਲੈਂਦਾ ਹੈ ਤੇ ਅਸੀਂ ਆਪਣੇ ਘਰ ਵਿਚ ਵੀ ਨਹੀਂ ਲਾਉਂਦੇ। ਪਿਉ ਨੰਗੀ ਤਲਵਾਰ ਲੈ ਕੇ ਖੜਾ ਹੈ ਤਾਂ ਵੀ ਉਸਦਾ ਭਰੋਸਾ ਪ੍ਰਮਾਤਮਾ ਤੋਂ ਡੋਲਦਾ ਨਹੀਂ ਹੈ। ਮਾਂ-ਬਾਪ ਬੱਚਿਆਂ ਤੋਂ ਸੱਦਕੇ ਜਾਂਦੇ ਹਨ ਤੇ ਬੱਚਿਆਂ ਨੂੰ ਕੁਝ ਵੀ ਨਹੀਂ ਪਤਾ। ਬੱਚੇ ਭਗਤ ਹੋਏ ਹਨ, ਬੱਚੇ ਬ੍ਰਹਮ-ਗਿਆਨੀ ਵੀ ਹੋਏ ਹਨ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਬੇਰੀ ਦੇ ਥੱਲੇ ਬੈਠੇ ਹਨ ਸਵੇਰ ਦੇ ਸਮੇਂ ਆਪਣੀ ਮੌਜ ਵਿਚ। ਇਕ ਬੱਚੇ ਨੂੰ ਮਾਂ ਨੇ ਥਾਲੀ ਵਿਚ ਸਵੇਰ ਦਾ ਨਾਸ਼ਤਾ ਦਿੱਤਾ ਹੈ ਦੋ ਮਿੱਸੇ ਪ੍ਰਸ਼ਾਦੇ ਤੇ ਮੱਖਣ। ਲੋਟੇ ਵਿਚ ਲੱਸੀ ਤੇ ਇਕ ਪਿਆਜ਼, ਬੇਟਾ ਖਾ ਲੈ। ਉਹ ਇਹ ਥਾਲੀ ਲੈ ਕੇ ਚਲਾ ਗਿਆ। ਬੇਰੀ ਦੇ ਥੱਲੇ ਬੈਠੇ ਹਨ ਬਾਬਾ ਨਾਨਕ ਜੀ। ਉਹਨਾਂ ਦੇ ਅੱਗੇ ਰੱਖ ਕੇ ਹੱਥ ਜੋੜ ਕੇ ਕਹਿੰਦਾ ਹੈ ਮਹਾਰਾਜ ! ਮੇਰੀ ਬੜੀ ਸ਼ਰਧਾ ਹੈ ਕਿ ਤੁਸੀਂ ਛੱਕ ਲਉ। ਮੈਨੂੰ ਬੜੀ ਖ਼ੁਸ਼ੀ ਮਿਲੇਗੀ, ਤੁਸੀਂ ਛੱਕ ਲਉ। ਸਤਿਗੁਰੂ ਦੇ ਨੇਤਰ ਖੁੱਲ੍ਹੇ ਕਿ ਬੜਾ ਮਾਸੂਮ ਹੈ ਤੇ 7 ਸਾਲ ਦੀ ਉਮਰ ਕੀ ਹੁੰਦੀ ਹੈ। ਇਸ ਦੇ ਚਿਹਰੇ 'ਤੇ ਬੜੀ ਭਾਵਨਾ, ਬੜਾ ਭਰੋਸਾ, ਬੜਾ ਸਿਦਕ। ਸਤਿਗੁਰ ਕਹਿਣ ਲੱਗੇ ਸਵੇਰੇ-ਸਵੇਰੇ ਅਸੀਂ ਛੱਕਣਾ ਤਾਂ ਨਹੀਂ ਸੀ, ਪਰ ਜਿਸ ਢੰਗ ਨਾਲ ਤੂੰ ਕਹਿ ਰਿਹਾ ਹੈਂ, ਤੈਨੂੰ ਮੋੜਦੇ ਨਹੀਂ ਹਾਂ। ਮਹਾਰਾਜ ਨੇ ਛੱਕ ਲਿਆ। ਲੱਸੀ ਪੀ ਲਈ। ਲੋਟਾ ਥਾਲੀ ਵਿਚ ਰੱਖਕੇ ਬੱਚੇ ਨੂੰ ਫੜਾਉਣ ਲੱਗੇ ਤਾਂ ਕਹਿਣ ਲੱਗੇ, ਬਾਲਕ, ਹੁਣ ਤੂੰ ਖ਼ੁਸ਼ ਹੈਂ, ਅਸੀਂ ਛੱਕ ਲਿਆ ਹੈ। ਬੱਚਾ ਹੱਥ ਜੋੜ ਕੇ ਕਹਿੰਦਾ ਹੈ, ਬਾਬਾ ! ਭੋਜਨ ਛੱਕ ਕੇ ਤਨ ਤ੍ਰਿਪਤ ਹੁੰਦਾ ਹੈ, ਮਨ ਕਿਵੇਂ ਤ੍ਰਿਪਤ ਹੁੰਦਾ ਹੈ? ਸਤਿਗੁਰ ਦੇਖਦੇ ਰਹਿ ਗਏ। ਉਮਰ ਤਾਂ ਕੁਝ ਵੀ ਨਹੀਂ। ਪਤਾ ਮਹਾਰਾਜ ਨੇ ਕੀ ਕਿਹਾ? ਇਹ ਬੱਚਾ ਹੈ, ਪਰ ਗੱਲ ਬੁੱਢਿਆਂ ਵਾਲੀ ਕਰਦਾ ਹੈ। ਪਤਾ ਹੈ ਸੱਤ ਸਾਲ ਦੇ ਬੱਚੇ ਦਾ ਨਾਮ ਕੀ ਪੈ ਗਿਆ? ਬਾਬਾ ਬੁੱਢਾ।

ਇਥੇ 70-70 ਸਾਲ ਦੇ ਕਈ ਬੁੱਢੇ ਬੱਚੇ ਹੀ ਹਨ। ਇਸਨੂੰ ਈਰਾਨੀ ਸੂਫ਼ੀ ਸੰਤ ਸ਼ੇਖ਼

ਸਾਅਦੀ ਨੇ ਇੰਝ ਬਿਆਨ ਕੀਤਾ ਹੈ ਕਿ ਬਜ਼ੁਰਗੀ ਅਕਲ ਨਾਲ ਹੁੰਦੀ ਹੈ, ਪਰ ਇਸ ਕੋਲ ਸਮਝ ਕਿੰਨੀ-ਕੁ ਹੈ। ਸ਼ੇਖ਼ ਸਾਅਦੀ ਨੇ ਅੱਜ ਤੋਂ ਗਿਆਰ੍ਹਾਂ ਸਾਲ ਪਹਿਲਾਂ ਆਖਿਆ ਸੀ ਕਿ ਉਮਰ ਦੇ ਵੱਧਣ ਦੇ ਨਾਲ-ਨਾਲ ਅਕਲ ਵੀ ਵਧੇ, ਇਹ ਕੋਈ ਜ਼ਰੂਰੀ ਨਹੀਂ। ਅਕਲ ਨੂੰ ਅਲੱਗ ਭੋਜਨ ਚਾਹੀਦਾ ਹੈ, ਅਲੱਗ ਵਾਤਾਵਰਨ ਚਾਹੀਦਾ ਹੈ। ਅਮੀਰੀ ਧਨ ਸੰਪਦਾ ਕਰਕੇ ਨਹੀਂ ਹੈ, ਦਿਲ ਕਰਕੇ ਹੈ। ਕੋਈ ਕਰੋੜਾਂ-ਪਤੀ ਹੈ, ਪਰ ਉਸਦਾ ਭਰਾ ਵਿਚਾਰਾ ਠੋਕਰਾਂ ਖਾਂਦਾ ਫਿਰਦਾ ਹੈ। ਇਸਨੂੰ ਅਮੀਰ ਕਹੋਗੇ? ਕਰੋੜਪਤੀ ਕਹੋਗੇ? ਇਹ ਮਹਾਨ ਕੰਗਾਲ ਹੈ। ਜੋ ਮਾਂ-ਬਾਪ ਦੀ ਸਾਰ ਨਹੀਂ ਲੈਂਦਾ ਤੇ ਹੈ ਚੋਟੀ ਦਾ ਧਨਵਾਨ, ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ, ਉਸ ਨੂੰ ਧਨਵਾਨ ਕਹਿਣ ਦੀ ਲੋੜ ਨਹੀਂ। ਧਨ ਸੰਪਦਾ ਤੋਂ ਅਮੀਰੀ ਨਹੀਂ ਹੈ, ਦਿਲ ਤੋਂ ਹੈ।

ਬੱਚੇ ਭਗਤ ਹੋਏ ਹਨ, ਬੱਚੇ ਬ੍ਰਹਮ ਗਿਆਨੀ ਹੋਏ ਹਨ। ਸਿੱਖ ਜਗਤ ਇਸੇ ਕਰਕੇ ਆਪਣਾ ਨਿਰਾਲਾ ਇਤਿਹਾਸ ਰੱਖਦਾ ਹੈ। ਉਮਰ ਨੂੰ ਬਜ਼ੁਰਗੀ ਨਹੀਂ ਦਿੱਤੀ ਗਈ, ਅਕਲ ਨੂੰ ਦਿੱਤੀ ਗਈ ਹੈ। ਸਾਢੇ ਪੰਜ ਸਾਲ ਦੀ ਉਮਰ ਹੈ ਗੁਰੂ ਹਰਿਕ੍ਰਿਸ਼ਨ ਜੀ ਦੀ। ਗੱਦੀ 'ਤੇ ਬੈਠੇ ਹਨ ਅਤੇ ਸਾਢੇ ਸੱਤ ਸਾਲ ਵਿਚ ਜੋਤੀ ਜੋਤਿ ਸਮਾ ਗਏ। ਬਚਪਨ ਦੀ ਛਾਪ ਛੱਡ ਗਏ ਤਾਂਕਿ ਬਚਪਨ ਦੀ ਤਸਵੀਰ ਬਣੀ ਰਹੇ। ਗੁਰੂ ਹੋਣਾ ਤਨ ਦੀ ਗੱਲ ਨਹੀਂ ਹੈ, ਅਕਲ ਦੀ ਗੱਲ ਹੈ। 84 ਸਾਲ ਦੇ ਬਿਰਧ ਬਾਬਾ ਗੁਰੂ ਅਮਰਦਾਸ ਜੀ ਦੇ ਅੰਦਰ ਵੀ ਯੋਗਤਾ ਸੀ। ਗੁਰਮਤਿ ਨੇ ਸਾਰੇ ਸੰਸਾਰ ਨੂੰ ਇਹ ਸਿਖਸ਼ਾ ਤੇ ਦਿਕਸ਼ਾ ਦਿੱਤੀ ਹੈ। ਇਕ ਛੋਟੀ ਜਿਹੀ ਉਮਰ ਵਿਚ ਇੰਨੀ ਵੱਡੀ ਸ਼ਹਾਦਤ ਜਿਨ੍ਹਾਂ ਬੱਚਿਆਂ ਨੇ ਪਾਈ ਹੈ, ਉਹ ਕੇਵਲ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਲਾਲ ਹਨ, ਹੋਰ ਕਿਤੇ ਜ਼ਿਕਰ ਨਹੀਂ ਆਉਂਦਾ। ਇਹ ਛੋਟੇ ਮਾਸੂਮ ਬੱਚੇ ਗੰਗੂ ਰਸੋਈਏ ਨੇ ਫੜਾ ਦਿੱਤੇ, ਅਤੇ ਸੂਬਾ ਸਰਹੰਦ ਦੀ ਕਚਹਿਰੀ ਵਿਚ ਪੇਸ਼ ਕੀਤੇ ਜਾਣ ਲੱਗੇ। ਇਸ ਸਭਾ ਵਿਚ ਨਵਾਬ ਮਲੇਰ ਕੋਟਲਾ ਬੈਠਾ ਹੈ, ਦੀਵਾਨ ਸੁੱਚਾ ਨੰਦ ਬੈਠਾ ਹੈ, ਕਾਜ਼ੀ ਬੈਠਾ ਹੈ, ਆਲੇ-ਦੁਆਲੇ ਦੇ ਜਾਗੀਰਦਾਰ ਬੈਠੇ ਹਨ। ਜਿਵੇਂ ਹੀ ਇਹ ਬੱਚੇ ਪੇਸ਼ ਹੋਏ, ਸੂਬਾ ਸਰਹੰਦ ਵਜ਼ੀਰ ਖ਼ਾਂ ਕਹਿੰਦਾ ਹੈ, ਇਹ ਤਾਂ ਮਾਸੂਮ ਹਨ, ਇਹ ਬਹੁਤ ਛੋਟੇ ਹਨ। ਦੀਵਾਨ ਸੁੱਚਾ ਨੰਦ ਕਹਿਣ ਲੱਗਾ, ਇਹ ਮਾਸੂਮ ਨਹੀਂ, ਇਹ ਪਰਜ਼ੰਦੇ ਮਾਰ। ਮਾਰ ਕਹਿੰਦੇ ਹਨ ਸੱਪ ਨੂੰ। ਇਹ ਮਾਸੂਮ ਨਹੀਂ ਹਨ, ਇਹ ਸੱਪ ਦੇ ਬੱਚੇ ਹਨ। ਇਹ ਵੱਡੇ ਹੋ ਕੇ ਡੰਗ ਮਾਰਨ, ਇਹਨਾਂ ਦੇ ਸਿਰ ਅੱਜ ਹੀ ਕੁਚਲ ਦਿਉ। ਹੁਣ ਦੀਵਾਨ ਸੁੱਚਾ ਨੰਦ ਦੋ ਵਕਤ ਗੀਤਾ ਦਾ ਪਾਠ ਕਰਦਾ ਹੈ, ਤਿਲਕ ਲਾਇਆ ਹੋਇਆ ਹੈ, ਜਨੇਊ ਪਹਿਨਿਆ ਹੋਇਆ ਹੈ। ਪੂਰਾ ਕਰਮ ਕਾਂਡੀ ਹੈ ਪਰ ਕਿਸੇ ਦਾ ਧਾਰਮਿਕ ਕਰਮ ਵਿਚ ਮਨ ਨਹੀਂ ਸੀ, ਫਿਰ ਤਨ ਕਰਕੇ ਸਾਰੀ ਕਿਰਿਆ ਚੱਲਦੀ ਸੀ, ਇਸਨੂੰ ਕਹਿੰਦੇ ਹਨ ਕਰਮ ਕਾਂਡ।

ਗੁਰਦੁਆਰਿਆਂ ਵਿਚ ਵੀ ਦੇਖੀਦਾ ਹੈ, 40-50 ਸਾਲ ਤੋਂ ਗੁਰਦੁਆਰੇ ਆ ਰਹੇ ਹਨ, ਪਰ ਅਜੇ ਵੀ ਕਠੋਰ ਹਨ, ਅਜੇ ਵੀ ਝੂਠ ਬੋਲਦੇ ਹਨ। ਬਹੁਤ ਵੱਡੀਆਂ ਲੜਾਈਆਂ ਅੱਧੇ ਤੋਂ ਜ਼ਿਆਦਾ ਗੁਰਦੁਆਰਿਆਂ ਵਿਚ ਦੇਖਦੇ ਹਾਂ। ਦੇਸ਼ ਵਿਚ ਵੀ ਤੇ ਵਿਦੇਸ਼ ਵਿਚ ਵੀ। ਉਹ

ਲੋਕੀਂ ਲੜਦੇ ਹਨ ਜਿਹੜੇ ਰੋਜ਼ ਗੁਰਦੁਆਰੇ ਆਉਂਦੇ ਹਨ। ਆਪਣੇ ਆਪ ਨੂੰ ਬੜਾ ਨੇਮੀ ਸਮਝਦੇ ਹਨ। ਮਨ ਦੀ ਦੁਨੀਆਂ ਨਹੀਂ ਬਦਲੀ, ਨਿਰਾ ਕਰਮ ਕਾਂਡ। ਸੁਰਤ ਰੁੱਕ ਜਾਏ ਤਾਂ ਬੜੀ ਗੰਦੀ ਹੋ ਜਾਂਦੀ ਹੈ, ਜਿਵੇਂ ਵੱਗਦਾ ਹੋਇਆ ਪਾਣੀ ਰੁੱਕ ਗਿਆ ਹੈ ਤਾਂ ਗੰਦਲਾ ਹੋ ਜਾਏਗਾ। ਇਸਨੂੰ ਫ਼ਰੀਦ ਜੀ ਨੇ ਬੜੇ ਕਮਾਲ ਢੰਗ ਨਾਲ ਬਿਆਨ ਕੀਤਾ ਹੈ। ਉਹ ਕਹਿੰਦੇ ਹਨ-

*ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥*
*ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥*

(ਅੰਗ ੧੩੮੧)

ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਜਿਹੜੀ ਖੇਤੀ ਪਾਣੀ ਤੋਂ ਬਿਨਾਂ ਸੁੱਕ ਰਹੀ ਹੈ, ਉਸ ਨੂੰ ਪਾਣੀ ਦੇ ਕੇ ਹਰਾ ਭਰਾ ਕੀਤਾ ਜਾ ਸਕਦਾ ਹੈ। ਜਿਹੜੀ ਖੇਤੀ ਪਾਣੀ ਦੀ ਮਰੀ ਹੋਈ ਹੈ, ਉਸਨੂੰ ਪਾਣੀ ਕਿਵੇਂ ਹਰਾ ਕਰੇਗਾ? ਜਿਹੜਾ ਦੁਸ਼ਟ ਹੈ, ਕਦੀ ਗੁਰਦੁਆਰੇ ਨਹੀਂ ਆਇਆ, ਜ਼ਾਲਮ ਹੈ, ਠੱਗ ਹੈ, ਚਾਹੇ ਗੁਰਦੁਆਰੇ ਨਹੀਂ ਆਇਆ, ਬਾਣੀ ਸੁਣੇ, ਸੰਗਤ ਕਰੇ ਤੇ ਬਦਲ ਜਾਏ। ਪਰ ਜਿਹੜਾ 40-45 ਸਾਲ ਤੋਂ ਆਉਂਦਿਆਂ ਹੋਇਆਂ ਵੀ ਦੁਸ਼ਟ ਹੈ, ਠੱਗ ਹੈ, ਬਾਬਾ ਫ਼ਰੀਦ ਕਹਿੰਦੇ ਹਨ, ਇਹ ਪਾਣੀ ਦੀ ਮਰੀ ਹੋਈ ਖੇਤੀ ਹੈ, ਇਸਦਾ ਕੋਈ ਇਲਾਜ ਨਹੀਂ।

ਦੀਵਾਨ ਸੁੱਚਾ ਨੰਦ, ਸਰੀਰਕ ਸਾਰੇ ਕਰਮ-ਕਾਂਡ ਕਰਦਾ ਸੀ, ਪਰ ਇਸਦਾ ਮਨ ਉਸਦੇ ਵਿਚ ਸ਼ਾਮਿਲ ਨਹੀਂ ਸੀ, ਕਠੋਰ ਦਾ ਕਠੋਰ ਸੀ। ਬੱਚਿਆਂ ਨੂੰ ਦੇਖਕੇ ਵੀ ਤਰਸ ਨਹੀਂ ਆਇਆ। ਕਹਿੰਦੇ ਹਨ ਨਵਾਬ ਸੂਬਾ ਸਰਹੰਦ ਨੇ ਇਸਲਾਮੀ ਸ਼ਰ੍ਹਾ ਦੇ ਮੁਤਾਬਿਕ ਕਿਹਾ ਕਿ ਨਾਬਾਲਗ਼ ਤੇ ਇਸਤਰੀ ਦਾ ਖ਼ੂਨ ਜ਼ਮੀਨ 'ਤੇ ਡੋਲਣਾ ਗੁਨਾਹ ਹੈ, ਖ਼ੁਦਾ ਮਾਫ਼ ਨਹੀਂ ਕਰੇਗਾ। ਹੁਣ ਕਾਜ਼ੀ ਬੈਠਾ ਹੈ ਤੇ ਉਸਦੇ ਬਗਲ ਵਿਚ ਕੁਰਾਨ ਸ਼ਰੀਫ਼ ਸੀ। ਪੰਜ ਵਕਤ ਦਾ ਨਿਮਾਜ਼ੀ ਹੈ। ਉਹ ਨਵਾਬ ਨੂੰ ਕਹਿੰਦਾ ਹੈ ਖ਼ੂਨ ਡੋਲਣ ਦੀ ਕੀ ਲੋੜ ਹੈ, ਇਹਨਾਂ ਨੂੰ ਜ਼ਿੰਦਾ ਹੀ ਦੀਵਾਰ ਵਿਚ ਚਿਣਾ ਦਿਉ, ਖ਼ੂਨ ਨਹੀਂ ਡੁੱਲੇਗਾ। ਇਹ ਕਾਜ਼ੀ ਫ਼ੈਸਲਾ ਕਰਦਾ ਹੈ ਜੋ ਪੰਜ ਵਕਤ ਨਿਮਾਜ਼ ਪੜ੍ਹਦਾ ਹੈ। ਨਵਾਬ ਨੂੰ ਇਹ ਗੱਲ ਜੱਚ ਗਈ। ਉਸਨੇ ਇਸ ਫ਼ੈਸਲੇ 'ਤੇ ਦਸਤਖ਼ਤ ਕਰ ਦਿੱਤੇ, ਕਾਜ਼ੀ ਨੇ ਵੀ ਕਰ ਦਿੱਤੇ।

ਇਤਿਹਾਸ ਇਹ ਵੀ ਕਹਿੰਦਾ ਹੈ ਕਿ ਕੋਈ ਪੰਜ ਵਕਤ ਦਾ ਨਿਮਾਜ਼ੀ ਨਹੀਂ ਸੀ, ਕੋਈ ਪੂਰੇ ਰੋਜ਼ੇ ਵੀ ਨਹੀਂ ਰੱਖਦਾ ਸੀ। ਬੱਚਿਆਂ ਦੀ ਸ਼ਹਾਦਤ ਹੋ ਗਈ। ਸਤਿਗੁਰ ਸਾਰਿਆਂ 'ਤੇ ਰਹਿਮਤ ਕਰਨ। ਸਾਡਾ ਮਨ ਗੁਰੂ ਜੀ ਦੇ ਚਰਨਾਂ ਨਾਲ ਜੁੜ ਜਾਏ। ਅਸੀਂ ਗੁਰੂ ਦੇ ਘਰ ਜਾਈਏ, ਪਰ ਸਰੀਰਕ ਤੌਰ 'ਤੇ ਨਹੀਂ, ਮਾਨਸਿਕ ਤੌਰ 'ਤੇ। ਸਾਡਾ ਪਾਠ ਕਰਨਾ, ਸਿਮਰਨ ਕਰਨਾ, ਪੂਜਾ ਕਰਨਾ, ਨਿਤਨੇਮ ਕਰਨਾ, ਸੇਵਾ ਕਰਨਾ ਤਾਂ ਹੀ ਪ੍ਰਵਾਨ ਹੈ ਜੇ ਸਾਡਾ ਮਨ ਉਸਦੇ ਵਿਚ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਸੂਹੀ ਮਹਲਾ ੪ ॥

*ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥*
*ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥*
*ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥*
*ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥*
*ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥*
*ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ੩ ॥*

(ਅੰਗ ੭੭੪)

ਧੰਨ ਗੁਰੂ ਰਾਮਦਾਸ ਜੀ ਨੇ ਜੋ ਛੰਦਾਂ ਦੇ ਬਾਰੇ ਸੂਹੀ ਰਾਗ ਵਿਚ ਉਚਾਰਨ ਕੀਤਾ ਹੈ, ਇਸ ਵਾਕ ਦੇ ਚਾਰ ਛੰਦ ਹਨ ਤੇ ਚਾਰ ਛੰਦ ਅਧਿਆਤਮਕ ਮੰਡਲ ਦੇ ਚਾਰ ਪੜਾਉ ਹਨ। ਸਾਡੇ ਦੇਸ਼ ਦਾ ਪੁਰਾਣਾ ਸਨਾਤਨ ਮੱਤ ਉਹ ਧਰਮ ਦੀ ਵਿਆਖਿਆ ਤਿੰਨ ਪੜਾਵਾਂ ਵਿਚ ਮੰਨਦਾ ਹੈ- ਕਰਮ ਕਾਂਡ, ਉਪਾਸ਼ਨਾ ਕਾਂਡ, ਗਿਆਨ ਕਾਂਡ। ਗਿਆਨ ਦੀ ਪ੍ਰਾਪਤੀ ਭਗਵਾਨ ਦੀ ਪ੍ਰਾਪਤੀ ਹੈ। ਵੇਦ ਹੀ ਭਗਵਾਨ ਹੈ, ਅਜਿਹਾ ਕਹਿੰਦੇ ਹਨ। ਚਾਨਣਾ ਹੀ ਸੂਰਜ ਹੈ, ਸੂਰਜ ਹੀ ਚਾਨਣਾ ਹੈ। ਅਜਿਹਾ ਚਾਨਣਾ ਹੋ ਸਕੇ ਤਾਂ ਕਹਿੰਦੇ ਹਨ ਕਰਮ ਕਾਂਡ, ਪਹਿਲਾਂ ਸਰੀਰ ਕੁਝ ਕਰੇ। ਉਪਾਸ਼ਨਾ ਕਾਂਡ, ਫਿਰ ਧਿਆਨ ਸਾਧਨਾ ਮਨ ਕੁਝ ਕਰੇ। ਫਿਰ ਤੀਜੀ ਮੰਜ਼ਿਲ ਆ ਜਾਂਦੀ ਹੈ ਗਿਆਨ ਕਾਂਡ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ, ਉਹ ਕਹਿੰਦੇ ਹਨ, ਪਹਿਲਾ ਸਰੀਰਕ, ਦੂਜਾ ਤਰੀਕਕ, ਤੀਸਰਾ ਮਾਰਫਤ, ਚੌਥਾ ਹਕੀਕਤ। ਹਕੀਕਤ ਦੇ ਅਰਥ ਹਨ ਸੱਚਾਈ। ਹੱਕ ਦੇ ਅਰਥ ਹਨ ਸੱਚ। ਜਿਵੇਂ ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ-

*ਹਕ ਹਕ ਅੰਦੇਸ਼ ਗੁਰੂ ਗੋਬਿੰਦ ਸਿੰਘ।*
*ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ।*

ਹੇ ਗੁਰੂ ਗੋਬਿੰਦ ਸਿੰਘ ! ਤੁਹਾਨੂੰ ਦੇਖਕੇ ਹੱਕ ਦਾ ਅੰਦੇਸ਼ਾ ਹੁੰਦਾ ਹੈ, ਸੱਚ ਦਾ ਅੰਦੇਸ਼ਾ ਹੁੰਦਾ ਹੈ। ਤੁਸੀਂ ਸੱਚ ਦੀ ਤਸਵੀਰ ਹੋ। ਹਕੀਕਤ ਦੇ ਅਰਥ ਹਨ ਸੱਚਾਈ। ਜਿੱਥੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਉਹ ਜੋ ਅਨਾਦੀ ਹੈ ਵਿਆਪਕ ਹੈ, ਉਹ ਸੱਚ ਹੈ।

*ਆਦਿ ਸਚੁ ਜੁਗਾਦਿ ਸਚੁ ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਕੀ ਹੈ? ਮੁਹੰਮਦ ਸਾਹਿਬ ਕਹਿੰਦੇ ਹਨ, ਹਕੀਕਤ ਹੈ। ਜੋ ਸੱਚਾਈ ਹੈ, ਉਹ ਖ਼ੁਦਾ ਹੈ ਅਤੇ ਜੋ ਖ਼ੁਦਾ ਹੈ, ਉਹ ਹਕੀਕਤ ਹੈ। ਫਿਰ ਹਕੀਕਤ ਦੇ ਨਾਲ ਮਿਲਣਾ ਕਿਸ ਤਰ੍ਹਾਂ

ਹੋਵੇਗਾ? ਹਕੀਕਤ ਦੇ ਵਿਚ ਹੀ ਸਭ ਕੁਝ ਆ ਗਿਆ। ਤੱਤ ਦੇ ਵਿਚ ਹੀ ਸਭ ਕੁਝ ਆ ਗਿਆ। ਗਿਆਨ ਦੇ ਵਿਚ ਹੀ ਸਭ ਕੁਝ ਆ ਗਿਆ। ਸਾਰੇ ਗੁਣ ਆ ਗਏ। ਸਾਰੇ ਰੱਸ ਆ ਗਏ। ਸਾਰੀਆਂ ਸ਼ਕਤੀਆਂ ਆ ਗਈਆਂ। ਅਜਿਹਾ ਕੁਝ ਵੀ ਨਹੀਂ ਜੋ ਸੱਚ ਤੋਂ ਬਾਹਰ ਹੋਵੇ।

ਦੁਨੀਆਂ ਵਿਚ ਸਭ ਕੁਝ ਦੀ ਪ੍ਰਾਪਤੀ ਸਭ ਕੁਝ ਦੀ ਪ੍ਰਾਪਤੀ ਨਹੀਂ ਹੈ। ਸੱਚ ਦੀ ਪ੍ਰਾਪਤੀ ਹੀ ਸਭ ਕੁਝ ਦੀ ਪ੍ਰਾਪਤੀ ਹੈ। ਦੁਨੀਆਂ ਵਿਚ ਸਭ ਕੁਝ ਮਿਲਕੇ ਵੀ ਆਖ਼ਿਰ ਇਹ ਬੋਧ ਹੁੰਦਾ ਹੈ ਕਿ ਕੁਝ ਵੀ ਨਹੀਂ ਮਿਲਿਆ। ਅੱਜ ਤੱਕ ਸਾਰਿਆਂ ਨੇ ਇੰਝ ਹੀ ਕਿਹਾ ਹੈ। ਸੰਸਾਰ ਦੇ ਵਿਚ ਸਭ ਕੁਝ ਮਿਲਕੇ ਇਕ ਦਿਨ ਹੱਥ ਖ਼ਾਲੀ ਰਹਿੰਦੇ ਹਨ ਅਤੇ ਮਨੁੱਖ ਨੂੰ ਮਹਿਸੂਸ ਹੁੰਦਾ ਹੈ ਕਿ ਕੁਝ ਵੀ ਨਹੀਂ ਮਿਲਿਆ। ਜੀਵਨ ਮਿਲਿਆ ਸੀ ਪਰਮ ਜੀਵਨ ਲਈ ਤਾਂ ਪਰਮ ਜੀਵਨ ਮਿਲਿਆ। ਨਹੀਂ, ਤਾਂ ਇਹ ਜੀਵਨ ਵੀ ਗਿਆ।

ਸੰਸਾਰ ਵਿਚ ਬਹੁਤ ਕੁਝ ਮਿਲਕੇ ਵੀ ਪਤਾ ਚੱਲਦਾ ਹੈ ਕਿ ਕੁਝ ਵੀ ਨਹੀਂ ਮਿਲਿਆ। ਨਿਰੰਕਾਰ ਦੇ ਮਾਰਗ 'ਤੇ ਚੱਲ ਕੇ, ਇਹ ਧਿਆਨ ਦਾ ਮਾਰਗ ਹੈ, ਨਿਰੰਕਾਰ ਦੇ ਮਾਰਗ 'ਤੇ ਚੱਲਕੇ ਜੇਕਰ ਕੁਝ ਵੀ ਨਹੀਂ ਵੀ ਮਿਲਿਆ ਤਾਂ ਵੀ ਬਹੁਤ ਕੁਝ ਮਿਲ ਜਾਂਦਾ ਹੈ। ਤੁਸੀਂ ਆਖੋਗੇ ਨਿਰੰਕਾਰ ਦੇ ਮਾਰਗ 'ਤੇ ਨਿਰੰਕਾਰ ਤਾਂ ਮਿਲਿਆ ਨਹੀਂ, ਫਿਰ ਬਹੁਤ ਕੁਝ ਕੀ ਮਿਲ ਗਿਆ? ਉਸਦੀ ਪਿਆਸ ਮਿਲ ਜਾਂਦੀ ਹੈ, ਉਸਦੀ ਤੜਪ ਮਿਲ ਜਾਂਦੀ ਹੈ। ਭਗਤਾਂ ਨੇ ਇਸ ਨੂੰ ਬਹੁਤ ਕਹਿ ਦਿੱਤਾ ਹੈ। ਨਹੀਂ ਮਿਲਿਆ ਤਾਂ ਨਾ ਸਹੀ, ਤੇਰੀ ਚਾਹਤ ਤਾਂ ਮਿਲ ਗਈ। ਨਹੀਂ ਮਿਲਿਆ ਤਾਂ ਨਾ ਸਹੀ, ਤੇਰੀ ਤੜਪ ਤਾਂ ਮਿਲ ਗਈ। ਜੇਕਰ ਉਸਦੀ ਚਾਹਤ ਦੇ ਵਿਚ ਇੰਨਾ ਆਨੰਦ ਹੈ, ਫਿਰ ਉਸਦੇ ਮਿਲਾਪ ਵਿਚ ਕਿੰਨਾ ਰੱਸ ਹੋਵੇਗਾ।

ਧੰਨ ਗੁਰੂ ਰਾਮਦਾਸ ਮਹਾਰਾਜ ਚਾਰ ਛੰਦਾਂ ਵਿਚ ਚਾਰ ਪੜਾਉ ਬਿਆਨ ਕਰਦੇ ਹਨ। ਇਹ ਗੱਲ ਵੱਖਰੀ ਹੈ ਕਿ ਪਹਿਲੇ ਪਾਤਿਸ਼ਾਹ ਜੋਤ ਤਾਂ ਉਹੀ ਹੈ, ਕਾਇਆ ਪੁਰਾਣੀ ਹੋ ਜਾਂਦੀ ਹੈ, ਕਾਇਆ ਖ਼ਤਮ ਹੋ ਜਾਂਦੀ ਹੈ, ਜੋਤ ਅਮਰ ਹੈ। ਜੋਤ ਕਾਇਆ ਬਦਲਦੀ ਰਹੀ, ਜੋਤ ਮਹਲੇ ਬਦਲਦੀ ਰਹੀ, ਮਹਲਾ ਮਕਾਨ ਨੂੰ ਕਹਿੰਦੇ ਹਨ। ਅਰਬੀ ਵਿਚ ਮਕਾਨ ਨੂੰ ਮਹੱਲਾ ਕਹਿੰਦੇ ਹਨ। ਸਾਡੇ ਦੇਸ਼ ਵਿਚ ਅਰਬਾਂ ਦੇ ਨਾਲ ਇਹ ਸ਼ਬਦ ਭਾਰਤ ਦੇ ਵਿਚ ਆਇਆ ਤਾਂ ਮਹੱਲੇ ਦੇ ਅਰਥ ਬਣ ਗਏ ਬਹੁਤ ਵੱਡੀ ਗਲੀ। ਬਹੁਤ ਸਾਰੇ ਮਕਾਨਾਂ ਦਾ ਸਮੂਹ। ਜਿੱਥੇ ਰੱਬੀ ਜੋਤ ਨੇਂ ਪ੍ਰਗਟ ਹੋਣਾ ਹੈ ਵਾਕਿਆ ਹੀ ਉਥੇ ਵੱਡਾ ਮਕਾਨ ਚਾਹੀਦਾ ਹੈ, ਵਿਸ਼ੇਸ਼ ਕਾਇਆ ਚਾਹੀਦੀ ਹੈ। ਹਰ ਕਾਇਆ ਵਿਚ ਉਹ ਰੱਬੀ ਜੋਤ ਪ੍ਰਗਟ ਨਹੀਂ ਹੁੰਦੀ। ਉਰਦੂ ਦਾ ਮਾਇਆ ਨਾਜ਼ ਸ਼ਾਇਰ ਕਹਿੰਦਾ ਹੈ–

*ਮੁਹੱਬਤ ਕੇ ਲੀਏ ਕੁਛ ਖ਼ਾਸ ਦਿਲ ਮਖ਼ਸੂਸ ਹੋਤੇ ਹੈਂ।*

ਹਰ ਦਿਲ ਵਿਚ ਪਿਆਰ ਨਹੀਂ ਹੁੰਦਾ, ਹਰ ਹਿਰਦੇ ਵਿਚ ਇਹ ਖਿੱਚ ਨਹੀਂ ਹੁੰਦੀ।

*ਯਹ ਵੋਹ ਨਗ਼ਮਾ ਹੈ ਜੋ ਹਰ ਸਾਜ਼ ਪੇ ਗਾਇਆ ਨਹੀਂ ਜਾਤਾ।*

ਇਹ ਰਾਗ, ਸੰਗੀਤ, ਧੁੰਨ ਹਰ ਸਾਜ਼ 'ਤੇ ਨਹੀਂ ਗਾਈ ਜਾਂਦੀ। ਰੱਬੀ ਪਿਆਰ ਹਰ ਦਿਲ ਵਿਚ ਪੈਦਾ ਨਹੀਂ ਹੁੰਦਾ। ਹੁੰਦਾ ਤਾਂ ਹੈ ਕੇਸਰ, ਪਰ ਹਰ ਜਗ੍ਹਾ ਨਹੀਂ ਹੁੰਦਾ। ਕੇਸਰ ਭਾਰਤ ਦੇ ਸਿਰਫ਼ ਕਸ਼ਮੀਰ ਵਿਚ ਹੁੰਦਾ ਹੈ। ਸਾਰੀ ਦੁਨੀਆਂ ਵਿਜ ਕੇਸਰ ਨਹੀਂ ਹੁੰਦਾ। ਬਹੁਤ ਥੋੜੇ ਜਿਹੇ ਇਲਾਕੇ ਵਿਚ ਕਸ਼ਮੀਰ ਦੇ ਅੰਦਰ ਹੁੰਦਾ ਹੈ। ਸਾਰੇ ਕਸ਼ਮੀਰ ਵਿਚ ਨਹੀਂ ਹੁੰਦਾ। ਹਿਮਾਚਲ ਪ੍ਰਦੇਸ਼ ਨੇ ਵੀ ਕੋਸ਼ਿਸ਼ ਕੀਤੀ ਕਿ ਸਾਡੇ ਇਥੇ ਕੇਸਰ ਪੈਦਾ ਹੋਵੇ, ਪਰ ਨਹੀਂ ਹੋਇਆ। ਹੁੰਦਾ ਤਾਂ ਹੈ ਚੰਦਨ ਪਰ ਹਰ ਜਗ੍ਹਾ ਨਹੀਂ ਹੁੰਦਾ। ਚੰਦਨ ਕੇਵਲ ਤਾਮਿਲਨਾਡੂ ਤੇ ਕਰਨਾਟਕ ਵਿਚ ਹੁੰਦਾ ਹੈ, ਹੋਰ ਕਿਤੇ ਨਹੀਂ ਹੁੰਦਾ। ਚੰਦਨ ਹੋ ਸਕੇ, ਇਕ ਵਿਸ਼ੇਸ਼ ਤਰ੍ਹਾਂ ਦੀ ਭੂਮੀ ਚਾਹੀਦੀ ਹੈ। ਚੰਦਨ ਹੋ ਸਕੇ, ਇਕ ਵਿਸ਼ੇਸ਼ ਤਰ੍ਹਾਂ ਦੀ ਆਬੋ ਹਵਾ ਚਾਹੀਦੀ ਹੈ। ਕੇਸਰ ਹੋ ਸਕੇ, ਇਕ ਵਿਸ਼ੇਸ਼ ਤਰ੍ਹਾਂ ਦਾ ਮਾਹੌਲ ਚਾਹੀਦਾ ਹੈ, ਇਕ ਵਿਸ਼ੇਸ਼ ਤਰ੍ਹਾਂ ਦੀ ਧਰਤੀ ਚਾਹੀਦੀ ਹੈ।

ਰੱਬੀ ਤੜਪ ਪੈਦਾ ਹੋ ਸਕੇ, ਰੱਬੀ ਪਿਆਰ ਪੈਦਾ ਹੋ ਸਕੇ, ਕੁਝ ਵਿਸ਼ੇਸ਼ ਹਿਰਦੇ ਦੀ ਬਣਤਰ ਚਾਹੀਦੀ ਹੈ, ਹਰ ਹਿਰਦੇ ਵਿਚ ਨਹੀਂ ਹੁੰਦਾ। ਜਿਵੇਂ ਘਾਹ ਤਾਂ ਹਰ ਜ਼ਮੀਨ 'ਤੇ ਪੈਦਾ ਹੋ ਜਾਂਦੀ ਹੈ। ਪਰਿਵਾਰ ਦਾ ਪਿਆਰ ਤਾਂ ਹਰ ਹਿਰਦੇ ਵਿਚ ਪੈਦਾ ਹੋ ਜਾਂਦਾ ਹੈ। ਪਦਾਰਥਾਂ ਦਾ ਪਿਆਰ ਤਾਂ ਹਰ ਹਿਰਦੇ ਵਿਚ ਪੈਦਾ ਹੋ ਜਾਂਦਾ ਹੈ। ਧਨ ਸੰਪਦਾ, ਪ੍ਰਭੁਤਾ ਦੀ ਖਿੱਚ ਤਾਂ ਹਰ ਹਿਰਦੇ ਵਿਚ ਪੈਦਾ ਹੋ ਜਾਂਦੀ ਹੈ ਪਰ ਪ੍ਰਮਾਤਮਾ ਦਾ ਪਿਆਰ ਕਿਸੇ ਕਿਸੇ ਹਿਰਦੇ ਵਿਚ ਪੈਦਾ ਹੁੰਦਾ ਹੈ। ਹੁੰਦਾ ਤਾਂ ਹੈ ਸੰਤ, ਪਰ ਹਰ ਸ਼ਹਿਰ ਵਿਚ ਸੰਤ ਨਹੀਂ ਹੁੰਦਾ। ਹਰ ਸ਼ਹਿਰ ਵਿਚ ਵੱਡੇ ਤੋਂ ਵੱਡੇ ਵਪਾਰੀ ਹੁੰਦੇ ਹਨ। ਹਰ ਸ਼ਹਿਰ ਵਿਚ ਚੋਟੀ ਦੇ ਧਨਵਾਨ ਹੁੰਦੇ ਹਨ। ਹਰ ਸ਼ਹਿਰ ਵਿਚ ਰਾਜਨੀਤਿਕ ਵੀ ਹੁੰਦੇ ਹਨ, ਹਰ ਸ਼ਹਿਰ ਵਿਚ ਸਾਇੰਟਿਸਟ, ਇੰਜੀਨੀਅਰ ਵੀ ਹੁੰਦੇ ਹਨ। ਹਰ ਸ਼ਹਿਰ ਵਿਚ ਦਾਰਸ਼ਨਿਕ, ਫ਼ਿਲੋਸਫ਼ਰ ਵੀ ਹੁੰਦੇ ਹਨ। ਹਰ ਸ਼ਹਿਰ ਵਿਚ ਵੱਡੇ-ਵੱਡੇ ਕਲਾਕਾਰ ਵੀ ਹੁੰਦੇ ਹਨ, ਪਰ ਹਰ ਸ਼ਹਿਰ ਵਿਚ ਭਗਤ ਨਹੀਂ ਹੁੰਦਾ, ਸੰਤ ਨਹੀਂ ਹੁੰਦਾ। ਜਿਸ ਸ਼ਹਿਰ ਵਿਚ ਸੰਤ ਹੁੰਦਾ ਹੈ, ਸ਼ਹਿਰ ਵਾਸੀਆਂ ਦੀ ਸਮਝ ਤੋਂ ਪਰ੍ਹੇ ਹੁੰਦਾ ਹੈ।

ਸਾਰੀ ਜ਼ਿੰਦਗੀ ਕਬੀਰ ਬਨਾਰਸ ਵਿਚ ਰਹੇ। ਸਾਰੇ ਬਨਾਰਸ ਦੇ ਵਾਸੀਆਂ ਨੇ ਕਿਹਾ, ਪਾਗ਼ਲ ਹੈ। ਬਨਾਰਸ ਵਿਚੋਂ ਵਿਚਾਰੇ ਨੂੰ ਕੱਢ ਦਿੱਤਾ। ਆਖ਼ਰੀ ਜ਼ਿੰਦਗੀ ਉਸਨੇ ਮਗਹਰ ਦੇ ਵਿਚ ਬਤੀਤ ਕੀਤੀ। ਜਦੋਂ ਮਗਹਰ ਜਾਣ ਲੱਗਾ ਸੀ ਤਾਂ ਪਤਾ ਹੈ ਬਨਾਰਸ ਦੇ ਵਾਸੀਆਂ ਨੇ ਕੀ ਕਿਹਾ? ਉਹ ਕਬੀਰ ਆਪਣੀ ਜਬਾਨੀ ਬਿਆਨ ਕਰਦੇ ਹਨ-

*ਸਗਲ ਜਨਮੁ ਸਿਵ ਪੁਰੀ ਗਵਾਇਆ॥*
*ਮਰਤੀ ਬਾਰ ਮਗਹਰਿ ਉਠਿ ਆਇਆ॥*

(ਅੰਗ ੩੨੬)

ਬਨਾਰਸ ਵਿਚ ਸਾਰੀ ਜ਼ਿੰਦਗੀ ਜੰਮਿਆ, ਪਲਿਆ, ਜਵਾਨੀ ਹੰਢਾਈ, ਕੰਮ-ਕਾਰ ਕੀਤਾ, ਪਰ ਮਰਨ ਦਾ ਵੇਲਾ ਆਇਆ, ਆਖ਼ਰੀ ਸਮਾਂ ਬੁੱਢਾ ਹੋ ਗਿਆ ਤਾਂ ਮਗਹਰ ਜਾ

ਰਿਹਾ। ਬਨਾਰਸ ਵਾਸੀ ਕਹਿੰਦੇ ਹਨ-

*ਕਾਸੀ ਮਗਹਰ ਸਮ ਬੀਚਾਰੀ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ॥*

(ਅੰਗ ੩੨੬)

ਗਾਲ੍ਹ ਵੀ ਕੱਢਦੇ ਹਨ, ਹੋਛਾ ਕਹਿੰਦੇ ਹਨ। ਇਸਨੂੰ ਸਮਝ ਕੁਝ ਵੀ ਨਹੀਂ। ਇਸਨੇ ਬਨਾਰਸ ਨੂੰ ਤੇ ਮਗਹਰ ਨੂੰ ਬਰਾਬਰ ਸਮਝਿਆ ਹੋਇਆ ਹੈ, ਜਦੋਂ ਕਿ ਜਿਹੜਾ ਬਨਾਰਸ ਵਿਚ ਮਰਦਾ ਹੈ, ਉਹ ਸ਼ਿਵਾ ਦੀ ਪੁਰੀ ਵਿਚ ਜਾਂਦਾ ਹੈ ਤੇ ਜਿਹੜਾ ਮਗਹਰ ਦੇ ਵਿਚ ਮਰਦਾ ਹੈ, ਉਹ ਖੋਤੇ ਦੀ ਜੂਨ ਵਿਚ ਜਾਂਦਾ ਹੈ, ਅਜਿਹੀ ਉਹਨਾਂ ਦੀ ਮਨੌਤ ਹੈ। ਮਗਹਰ ਗੋਰਖਪੁਰ ਸ਼ਹਿਰ ਤੋਂ 15 ਮੀਲ ਦੀ ਦੂਰੀ 'ਤੇ ਹੈ।

*ਕਾਸੀ ਮਗਹਰ ਸਮ ਬੀਚਾਰੀ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ॥*

ਇਹ ਭਗਤ ਬੜਾ ਹੋਛਾ ਹੈ। ਸਾਰੇ ਬਨਾਰਸ ਦੇ ਵਾਸੀ ਹੋਛਾ ਕਹਿ ਰਹੇ ਹਨ, ਪਾਗ਼ਲ ਕਹਿ ਰਹੇ ਹਨ। ਹੁਣ ਕਬੀਰ ਕਹਿੰਦੇ ਹਨ-

*ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ॥*
*ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ॥*

(ਅੰਗ ੬੯੨)

ਹਿਰਦੇ ਵਿਚ ਰਾਮ ਹੋਣਾ ਚਾਹੀਦਾ ਹੈ, ਕੀ ਮਗਹਰ ਤੇ ਕੀ ਬਨਾਰਸ। ਹਿਰਦੇ ਵਿਚ ਰੱਬੀ ਤੜਪ ਹੋਣੀ ਚਾਹੀਦੀ ਹੈ। ਕਬੀਰ ਨੂੰ ਬਨਾਰਸ ਵਾਸੀਆਂ ਨੇ ਪਾਗ਼ਲ ਕਿਹਾ ਹੈ।

ਹਜ਼ਰਤ ਈਸਾ ਨੂੰ ਆਪਣੇ ਸ਼ਹਿਰ ਵਾਸੀਆਂ ਨੇ ਫਟਕਾਰਿਆ ਤੇ ਬਾਹਰ ਵੀ ਕੱਢ ਦਿੱਤਾ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਤਾਂ ਮਾਤਾ ਹੀ ਕਹਿ ਰਹੀ ਹੈ ਕਿ ਸ਼ੁਦਾਈ ਹੈ, ਪਿਤਾ ਕਹਿ ਰਿਹਾ ਹੈ, ਮਖੱਟੂ ਹੈ। ਬੇਦੀ ਕਹਿ ਰਹੇ ਹਨ ਕਿ ਕੁਰਾਹੀਆ ਹੈ। ਇਤਿਹਾਸ ਪੜ੍ਹ ਕੇ ਦੇਖ ਲਉ। ਮਾਂ ਕਹਿੰਦੀ ਹੈ ਇਕੋ ਪੁੱਤ ਹੈ, ਸ਼ੁਦਾਈ ਹੈ। ਪਿਤਾ ਕਲਿਆਣ ਦਾਸ ਵੀ ਕਹਿੰਦੇ ਹਨ ਇਕੋ ਪੁੱਤ ਹੈ, ਮਖੱਟੂ ਹੈ। ਜਿਸ ਵੰਸ਼ ਵਿਚ ਆਪ ਦਾ ਜਨਮ ਹੋਇਆ ਹੈ, ਬੇਦੀ ਕਹਿੰਦੇ ਹਨ ਕੁਰਾਹੀਆ ਹੈ, ਭੂਤਨਾ-ਬੇਤਾਲਾ ਹੈ। ਇਹ ਤਕਰੀਬਨ ਸਾਰੇ ਮਹਾਂਪੁਰਸ਼ਾਂ ਬਾਰੇ ਹੋਇਆ ਹੈ। ਵੈਸੇ ਤਾਂ ਸੰਤ ਹਰ ਸ਼ਹਿਰ ਵਿਚ ਹੁੰਦਾ ਨਹੀਂ ਤੇ ਜੇ ਹੁੰਦਾ ਹੈ ਤਾਂ ਸ਼ਹਿਰ ਵਾਸੀ ਸਮਝਦੇ ਨਹੀਂ। ਇਕ ਬੱਚੇ ਨੂੰ ਕੀ ਪਤਾ ਕਿ ਜਵਾਨੀ ਕੀ ਹੁੰਦੀ ਹੈ, ਭਾਵੇਂ ਜਵਾਨ ਉਸਦਾ ਪਿਉ ਹੋਵੇ, ਜਵਾਨ ਉਸਦਾ ਭਰਾ ਹੋਵੇ, ਪਰ ਇਕ ਬੱਚੇ ਨੂੰ ਕੁਝ ਵੀ ਨਹੀਂ ਪਤਾ ਜਵਾਨੀ ਕੀ ਹੁੰਦੀ ਹੈ, ਜਵਾਨੀ ਦੀ ਉਮੰਗ ਕੀ ਹੁੰਦੀ ਹੈ, ਤਰੰਗ ਕੀ ਹੁੰਦੀ ਹੈ। ਉਸਦੀ ਚਾਹਤ ਕੀ

ਹੁੰਦੀ ਹੈ, ਇਸਨੂੰ ਕੁਝ ਵੀ ਨਹੀਂ ਪਤਾ। ਜਵਾਨ ਹੋ ਕੇ ਪਤਾ ਲੱਗਦਾ ਹੈ ਕਿ ਜਵਾਨੀ ਕੀ ਹੈ। ਇਕ ਜਵਾਨ ਨੂੰ ਕੀ ਪਤਾ ਬੁਢੇਪਾ ਕ੍ਰੀ ਹੁੰਦਾ ਹੈ। ਭਾਵੇਂ ਬੁੱਢਾ ਉਸਦਾ ਪਿਉ ਹੋਵੇ ਜਾਂ ਦਾਦਾ ਹੋਵੇ। ਉਸਨੂੰ ਕੀ ਪਤਾ ਬੁੱਢੇ ਦੀਆਂ ਖ਼ੂਬੀਆਂ ਕੀ ਹਨ ਤੇ ਮਜਬੂਰੀਆਂ ਕੀ ਹਨ। ਕੁਝ ਗੱਲਾਂ ਅਜਿਹੀਆਂ ਹਨ ਜੋ ਉਮਰ ਨਾਲ ਆਉਂਦੀਆਂ ਹਨ, ਉਂਝ ਨਹੀਂ। ਇਸ ਲਈ ਸਾਡੇ ਦੇਸ਼ ਵਿਚ ਉਮਰ ਦਾ ਧੰਨਵਾਦ ਹੁੰਦਾ ਹੈ, ਪਿਤਾ ਦਾ, ਦਾਦੇ ਦਾ, ਪੜਦਾਦੇ ਦਾ ਕਿਉਂਕਿ ਕੁਝ ਸਿੱਖਿਆ ਉਮਰ ਵੀ ਦੇ ਜਾਂਦੀ ਹੈ। ਬੁੱਢੇ ਹੋ ਕੇ ਹੀ ਪਤਾ ਲੱਗਦਾ ਹੈ ਕਿ ਬੁਢੇਪਾ ਕੀ ਹੁੰਦਾ ਹੈ। ਇਕ ਬੁੱਢੇ ਨੂੰ ਕੀ ਪਤਾ ਮੌਤ ਕੀ ਹੁੰਦੀ ਹੈ। ਭਾਵੇਂ ਸੈਂਕੜੇ ਵਾਰੀ ਸ਼ਮਸ਼ਾਨ ਘਾਟ ਗਿਆ ਹੋਵੇ, ਭਾਵੇਂ ਸੈਂਕੜੇ ਮੁਰਦਿਆਂ ਨੂੰ ਇਸ਼ਨਾਨ ਕਰਾਇਆ ਹੋਵੇ।

ਮੈਂ ਇਹ ਇਸ ਲਈ ਕਹਿ ਰਿਹਾ ਹਾਂ, ਕਿਉਂਕਿ ਇਕ ਸੱਜਣ ਮੇਰੇ ਸਾਹਮਣੇ ਦਾਅਵਾ ਕਰ ਰਿਹਾ ਸੀ ਕਿ ਮੈਂ ਇਕ ਨਹੀਂ, ਸੈਂਕੜੇ ਮੁਰਦਿਆਂ ਨੂੰ ਇਸ਼ਨਾਨ ਕਰਾਇਆ ਹੈ। ਮੈਂ ਬਰਾਦਰੀ ਵਿਚ ਬਸ ਇਸੇ ਕੰਮ ਲਈ ਹਾਂ। ਭਾਵੇਂ ਸੈਂਕੜੇ ਮੁਰਦਿਆਂ ਨੂੰ ਇਸ਼ਨਾਨ ਕਰਾਇਆ ਹੋਵੇ, ਸੈਂਕੜੇ ਵਾਰੀ ਸ਼ਮਸ਼ਾਨ ਘਾਟ ਗਿਆ ਹੋਵੇ, ਇਕ ਬੁੱਢੇ ਨੂੰ ਕੀ ਪਤਾ ਹੈ, ਮੌਤ ਕੀ ਹੁੰਦੀ ਹੈ, ਮਰ ਕੇ ਹੀ ਪਤਾ ਲੱਗਦਾ ਹੈ। ਗੁਰਬਾਣੀ ਕਹਿੰਦੀ ਹੈ-

*ਏਵਡੁ ਊਚਾ ਹੋਵੈ ਕੋਇ॥*
*ਤਿਸੁ ਊਚੇ ਕਉ ਜਾਣੈ ਸੋਇ॥*

(ਜਪੁ ਜੀ ਸਾਹਿਬ)

ਜਿੰਨਾ ਉੱਚਾ ਪ੍ਰਮਾਤਮਾ ਹੈ, ਕੋਈ ਇੰਨਾ ਉੱਚਾ ਹੋਵੇ ਤਾਂ ਪ੍ਰਮਾਤਮਾ ਨੂੰ ਸਮਝ ਸਕਦਾ ਹੈ ਵਰਨਾ ਨਹੀਂ ਸਮਝ ਸਕਦਾ। ਕੀ ਇੰਨਾ ਉੱਚਾ ਮਨੁੱਖ ਹੋ ਸਕਦਾ ਹੈ? ਹੋ ਸਕਦਾ ਹੈ। ਕਬੀਰ ਦਾਅਵਾ ਕਰਦੇ ਹਨ। ਹੁਣ ਕਬੀਰ ਕਬੀਰ ਨਹੀਂ ਰਿਹਾ, ਕਬੀਰ ਰਾਮ ਹੋ ਗਿਆ ਹੈ।

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਕਿਉਂਕਿ ਕਬੀਰ ਇਕ ਬੂੰਦ ਸੀ, ਰਾਮ ਇਕ ਸਾਗਰ ਸੀ ਤੇ ਕਬੀਰ ਕਹਿੰਦੇ ਹਨ, ਇਹ ਹੁਣ ਬੂੰਦ ਸਾਗਰ ਵਿਚ ਲੀਨ ਹੋ ਗਈ ਹੈ। ਹੁਣ ਕਬੀਰ ਕਬੀਰ ਨਹੀਂ ਰਿਹਾ, ਕਬੀਰ ਰਾਮ ਹੋ ਗਿਆ ਹੈ।

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਜਿਵੇਂ ਪ੍ਰਮਾਤਮਾ ਹੈ, ਜਿੰਨੇ ਚਿਰ ਤੱਕ ਉਸ ਸੁਭਾਅ ਨੂੰ, ਉਹਨਾ ਗੁਣਾਂ ਨੂੰ ਮਨੁੱਖ ਪ੍ਰਾਪਤ ਨਹੀਂ ਹੁੰਦਾ, ਨਹੀਂ ਸਮਝ ਸਕਦਾ। ਮੈਂ ਅਰਜ਼ ਕਰਾਂ, ਹਰ ਸ਼ਹਿਰ ਵਿਚ ਧਨਾਢ ਹੁੰਦੇ

ਹਨ, ਸਮਝ ਵਿਚ ਆ ਜਾਂਦੇ ਹਨ। ਇਹ ਸਭ ਕੁਝ ਬਾਹਰ ਦਾ ਸਿਲਸਿਲਾ ਹੈ ਤੇ ਮਨੁੱਖ ਕੋਲ ਬਾਹਰ ਦਾ ਗਿਆਨ ਅੱਜ ਪਹਿਲੇ ਨਾਲੋਂ ਬਹੁਤ ਜ਼ਿਆਦਾ ਹੈ। ਸਕੂਲ, ਕਾਲਜ ਅੱਜ ਜਿੰਨੇ ਹਨ, ਪਹਿਲਾਂ ਨਹੀਂ ਸਨ। ਅੱਜ ਮਨੁੱਖ ਦੇ ਕੋਲ ਬਾਹਰ ਦਾ ਗਿਆਨ ਬਹੁਤ ਜ਼ਿਆਦਾ ਹੈ। ਗਿਆਨ ਕਰਕੇ ਮਨੁੱਖ ਦੇ ਕੋਲ ਹੰਕਾਰ ਵੀ ਬੜਾ ਪ੍ਰਬਲ ਹੈ। ਹੰਕਾਰ ਦੀ ਬੁਨਿਆਦ ਗਿਆਨ ਹੈ। ਭਗਤ ਰਵਿਦਾਸ ਕਹਿੰਦੇ ਹਨ, ਹੰਕਾਰ ਔਗੁਣਾਂ 'ਤੇ ਬੈਠ ਕੇ ਅਸਵਾਰੀ ਨਹੀਂ ਕਰਦਾ। ਇਕ ਮਨੁੱਖ ਮਾਨ ਕਰ ਸਕਦਾ ਹੈ ਕਿ ਮੈਂ ਮਾੜਾ ਮੋਟਾ ਦਾਨੀ ਨਹੀਂ ਹਾਂ, ਬਹੁਤ ਵੱਡਾ ਦਾਨੀ ਹਾਂ। ਇਕ ਮਨੁੱਖ ਇਹ ਕਿਵੇਂ ਹੰਕਾਰ ਕਰ ਸਕਦਾ ਹੈ ਕਿ ਮੈਂ ਮਾੜਾ ਮੋਟਾ ਚੋਰ ਨਹੀਂ ਹਾਂ, ਬਹੁਤ ਵੱਡਾ ਚੋਰ ਹਾਂ। ਚੋਰੀ ਦੇ ਆਸਰੇ 'ਤੇ ਆਪਣੇ ਹੰਕਾਰ ਦੀ ਯਾਤਰਾ ਨੂੰ ਕਿਵੇਂ ਚਲਾਏਗਾ? ਇਕ ਮਨੁੱਖ ਕਹਿ ਸਕਦਾ ਹੈ, ਮੈਂ ਮਾੜਾ ਮੋਟਾ ਗਿਆਨੀ ਨਹੀਂ, ਬਹੁਤ ਵੱਡਾ ਗਿਆਨੀ ਹਾਂ, ਪਰ ਇਕ ਮਨੁੱਖ ਇਹ ਕਿਵੇਂ ਆਖ ਸਕਦਾ ਹੈ ਕਿ ਮੈਂ ਮਾੜਾ ਮੋਟਾ ਮੂਰਖ ਨਹੀਂ ਹਾਂ, ਬਹੁਤ ਵੱਡਾ ਮੂਰਖ ਹਾਂ। ਮੂਰਖਤਾ ਦੇ ਆਸਰੇ 'ਤੇ ਹੰਕਾਰ ਕਿਵੇਂ ਯਾਤਰਾ ਕਰੇਗਾ? ਹੰਕਾਰ ਹਮੇਸ਼ਾ ਗੁਣਾਂ ਦੇ ਉੱਤੇ ਅਸਵਾਰ ਹੋ ਕੇ ਚੱਲਦਾ ਹੈ। ਇਸਦਾ ਜ਼ਿਕਰ ਕੀਤਾ ਹੈ ਰਵਿਦਾਸ ਨੇ-

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*
*ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥*

(ਅੰਗ ੬੭੪)

ਇਹ ਹੰਕਾਰ ਦੀ ਬੁੱਤ ਨਾਸ਼ ਹੋਈ ਨਹੀਂ। ਮੈਂ ਬਹੁਤ ਵੱਡਾ ਕਵੀ, ਮੈਂ ਬਹੁਤ ਵੱਡੀ ਕੁਲ ਦਾ ਮਾਲਕ, ਮੈਂ ਬਹੁਤ ਵੱਡਾ ਗਿਆਨੀ, ਮੈਂ ਬਹੁਤ ਵੱਡਾ ਜੋਗੀ। ਗੁਣਾਂ ਦੇ ਅਸੀਂ ਹੰਕਾਰ ਕਰਦੇ ਹਾਂ, ਇਹ ਗੁਣ ਮਨੁੱਖ ਦੇ ਆਪਣੇ ਨਹੀਂ ਹਨ।

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*

(ਜਪੁ ਜੀ ਸਾਹਿਬ)

ਭਾਵੇਂ ਮੇਰੇ ਘਰ ਵਿਚ ਚਾਨਣਾ ਹੈ ਪਰ ਚਾਨਣਾ ਤਾਂ ਸੂਰਜ ਦਾ ਹੈ। ਭਾਵੇਂ ਮੇਰੇ ਘਰ ਵਿਚ ਦੀਵਾ ਜਲ ਰਿਹਾ ਹੈ ਪਰ ਇਹ ਜੋਤੀ ਤਾਂ ਸੂਰਜ ਕਰਕੇ ਹੈ, ਸੂਰਜ ਨਾ ਹੋਵੇ ਤਾਂ ਦੀਵਾ ਵੀ ਨਹੀਂ ਹੋ ਸਕਦਾ। ਭਾਵੇਂ ਕਿਸੇ ਕੋਲ ਕੋਈ ਗੁਣ ਹੈ, ਸਾਰੇ ਗੁਣ ਪ੍ਰਮਾਤਮਾ ਕਰਕੇ ਆਉਂਦੇ ਹਨ। ਕੋਈ ਵੀ ਗੁਣ ਹੈ ਉਸਦਾ ਸਿੱਧਾ ਸੰਬੰਧ ਪ੍ਰਮਾਤਮਾ ਨਾਲ ਹੁੰਦਾ ਹੈ। ਗੁਣਾਂ ਦੇ ਆਸਰੇ 'ਤੇ ਪ੍ਰਮਾਤਮਾ ਨਾਲ ਜੁੜਿਆ ਜਾ ਸਕਦਾ ਹੈ, ਪਰ ਗੁਣਾਂ 'ਤੇ ਮਨੁੱਖ ਜਦੋਂ ਆਪਣਾ ਦਾਅਵਾ ਕਰਦਾ ਹੈ ਤਾਂ ਇਹ ਗੁਣ ਉਸ ਲਈ ਘਾਤਕ ਬਣ ਜਾਂਦੇ ਹਨ। ਇਸ ਤਰ੍ਹਾਂ ਘਾਤਕ ਬਣ ਜਾਂਦੇ ਹਨ ਜਿਵੇਂ ਕੋਈ ਜਲਦੇ ਹੋਏ ਸੂਰਜ ਨਾਲ ਆਪਣਾ ਮਕਾਨ ਜਲਾ ਦੇਵੇ।

ਅੱਜ ਦੇ ਯੁੱਗ ਵਿਚ ਹੰਕਾਰ ਵੱਧ ਗਿਆ ਹੈ। ਮੈਂ ਦੁਹਰਾਵਾਂ, ਪ੍ਰਥਮ ਤਾਂ ਸੰਤ ਹਰ ਸ਼ਹਿਰ ਵਿਚ ਨਹੀਂ ਹੁੰਦਾ। ਜੇਕਰ ਹੋਵੇ ਤਾਂ ਸਮਝਿਆ ਨਹੀਂ ਜਾਂਦਾ ਅਤੇ ਗੁਸਤਾਖ਼ੀ ਮਾਫ਼, ਹਮੇਸ਼ਾ ਜੋ ਪੂਜੇ ਜਾਂਦੇ ਹਨ, ਸਾਧੂ ਨਹੀਂ ਹੁੰਦੇ।

*ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ॥*

(ਅੰਗ ੧੦੦੫)

ਹੇ ਪ੍ਰਭੂ ! ਹਾਂ ਤਾਂ ਮੈਂ ਤੇਰਾ ਹੀ ਦਾਸ ਪਰ ਮੈਨੂੰ ਜਾਣਦਾ ਕੋਈ ਨਹੀਂ।

*ਕੋਏ ਨਾ ਜਾਨੇ ਕੋਏ ਨਾ ਮਾਨੇ*

ਸ਼ਹਿਰ ਵਿਚ ਕਿਸੇ ਨੇ ਉਸਨੂੰ ਮੰਨਿਆ ਵੀ ਨਹੀਂ।

*ਸੇ ਪਰਗਟੁ ਹਰਿ ਦੁਆਰੇ॥*

(ਅੰਗ ੪੦੬)

ਸ਼ਹਿਰ ਵਿਚ ਹੀ ਗੁਪਤ ਰਹਿ ਗਏ। ਕਿਸੇ ਨੇ ਜਾਣਿਆ ਨਹੀਂ। ਪ੍ਰਭੂ ਦੇ ਦਰਬਾਰ ਵਿਚ ਪ੍ਰਗਟ ਹੋ ਗਿਆ। ਮਨੁੱਖਾਂ ਦੀਆਂ ਨਜ਼ਰਾਂ ਵਿਚੋਂ ਓਹਲੇ ਰਿਹਾ। ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਇਆ। ਗੁਰੂ ਨਾਨਕ ਨੂੰ ਭੂਤਨਾ-ਬੇਤਾਲਾ ਆਖਿਆ। ਛੇਵੇਂ ਪਾਤਿਸ਼ਾਹ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਰਹੇ। ਨੌਂਵੇਂ ਪਾਤਿਸ਼ਾਹ ਚਾਂਦਨੀ ਚੌਂਕ ਵਿਚ ਆਪਣਾ ਸੀਸ ਕਟਵਾ ਰਹੇ ਹਨ। ਦੱਸਵੇਂ ਪਾਤਿਸ਼ਾਹ ਦੀ ਸਾਰੀ ਜ਼ਿੰਦਗੀ ਉਲਝਣਾਂ ਵਿਚ ਰਹੀ। ਤੁਸੀਂ ਦੁਨੀਆਂ ਦੇ ਸਾਰੇ ਅਵਤਾਰਾਂ 'ਤੇ ਅਤੇ ਸੰਤਾਂ ਦੇ ਉੱਤੇ ਨਿਗਾਹ ਮਾਰਨਾ, ਸੰਸਾਰ ਨੇ, ਸਮਾਜ ਨੇ ਕਬੂਲ ਨਾ ਕੀਤਾ। ਕਾਰਨ?

*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥*

(ਜਪੁ ਜੀ ਸਾਹਿਬ)

ਇੰਨੀ ਕੋਈ ਸੂਝ-ਬੂਝ ਰੱਖਦਾ ਹੋਵੇ। ਭਗਤ ਨੂੰ ਦੇਖਣ ਲਈ ਵਿਸ਼ੇਸ਼ ਅੱਖ ਚਾਹੀਦੀ ਹੈ। ਭਗਤ ਹੋਣ ਲਈ ਇਕ ਵਿਸ਼ੇਸ਼ ਹਿਰਦਾ ਚਾਹੀਦਾ ਹੈ।

*ਮੁਹੱਬਤ ਕੇ ਲੀਏ ਕੁਛ ਖ਼ਾਸ ਦਿਲ ਮਖ਼ਸੂਸ ਹੋਤੇ ਹੈਂ।*
*ਯਹ ਵਹੁ ਨਗ਼ਮਾ ਹੈ ਹਰ ਸਾਜ਼ ਪੇ ਗਾਇਆ ਨਹੀਂ ਜਾਤਾ।*
*ਮੁਹੱਬਤ ਅਸਲ ਮੇਂ ਮਖ਼ਸੂਸ ਵਹੁ ਰਾਜ਼ੇ-ਹਕੀਕਤ ਹੈ*
*ਸਮਝ ਮੇਂ ਆ ਗਿਆ ਹੈ ਫਿਰ ਭੀ ਸਮਝਾਇਆ ਨਹੀਂ ਜਾਤਾ।*

ਇਕੋ ਗਿਆਨ ਹੈ, ਇਕੋ ਹੀ ਕਲਾ ਹੈ, ਇਕੋ ਹੀ ਰੂਪ ਹੈ, ਜੇਕਰ ਸਮਝ ਵਿਚ ਆ ਗਿਆ ਹੈ, ਸਮਝਾਉਣਾ ਔਖਾ ਹੈ। ਇਸ ਮਾਰਗ ਵਿਚ ਗੁਰੂ ਰਾਮਦਾਸ ਜੀ ਨੇ ਭਾਵੇਂ ਚਾਰ ਪੜਾਅ ਵਰਣਨ ਕੀਤੇ ਹਨ, ਪਹਿਲੀ ਜੋਤ ਪਹਿਲਾ ਸਰੂਪ ਪਹਿਲਾ ਮਹਲਾ ਜਿਸਦੇ ਵਿਚ ਜੋਤ ਪ੍ਰਕਾਸ਼ਮਾਨ ਹੋਈ ਤੇ ਬਾਕੀ ਦਸ ਮਕਾਨਾਂ ਵਿਚ ਰਹਿ ਕੇ ਉਸਨੇ ਸੰਸਾਰ ਨੂੰ ਉਪਦੇਸ਼ ਦਿੱਤਾ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੰਜ ਖੰਡ ਬਿਆਨ ਕੀਤੇ ਹਨ- ਧਰਮ ਖੰਡ,

ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸੱਖ ਖੰਡ। ਪਹੁੰਚਣਾ ਤਾਂ ਸੱਚ ਤੱਕ ਹੈ। ਪ੍ਰਾਪਤੀ ਤਾਂ ਸੱਚ ਦੀ ਕਰਨੀ ਹੈ ਪਰ ਲੰਘਣਾ ਪਵੇਗਾ ਕੁਝ ਪੜਾਵਾਂ ਤੋਂ। ਸੱਚ ਤਾਂ ਮੰਜ਼ਿਲ ਹੈ ਪਰ ਮੰਜ਼ਿਲ ਨੂੰ ਇਕ ਪਾਸੇ ਰੱਖ ਦਿੱਤਾ ਗਿਆ ਹੈ। ਮੰਜ਼ਿਲ ਦੀ ਗੱਲ ਅਕੱਥ ਹੈ, ਉਹ ਜੋ ਚਾਰ ਪੜਾਅ ਹਨ, ਉਸਨੂੰ ਫਿਰ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜਿਸ ਬਾਣੀ ਵਿਚ ਖੋਲ੍ਹਦੇ ਹਨ, ਉਸ ਬਾਣੀ ਨੂੰ ਅਸੀਂ ਲਾਵਾਂ ਕਰਕੇ ਜਾਣਦੇ ਹਾਂ ਵਰਨਾ ਇਸ ਸਾਰੀ ਬਾਣੀ ਦਾ ਨਾਮ ਛੰਦ ਹੈ, ਸੂਹੀ ਰਾਗ ਵਿਚ ਛੰਦ ਹਨ। ਪਹਿਲੇ ਵਿਚ ਸਤਿਗੁਰ ਦੱਸਦੇ ਹਨ ਜੇਕਰ ਵਾਕਿਆ ਕੋਈ ਸਤਿਸੰਗ ਕਰਦਿਆਂ-ਕਰਦਿਆਂ, ਸੁਣ ਕੇ ਬਾਣੀ ਚੋਟ ਕਰ ਗਈ ਹੈ, ਇਹ ਫਿਰ ਮਨੁੱਖ ਆਪਣੇ ਸਰੀਰ ਨੂੰ ਤਿਆਰ ਕਰ ਲਵੇਗਾ ਅਤੇ ਕਰਮ ਵਿਚ ਪ੍ਰਵਿਰਤ ਹੋ ਜਾਏਗਾ। ਕਿਹੜੇ ਕਰਮਾ ਵਿਚ? ਜਿਨ੍ਹਾਂ ਨੂੰ ਧਾਰਮਿਕ ਧਰਮ ਕਹਿੰਦੇ ਹਨ। ਅੰਮ੍ਰਿਤ ਵੇਲੇ ਉੱਠੇਗਾ, ਉੱਠ ਕੇ ਸ਼ਬਦ ਸੁਰਤ ਦਾ ਅਭਿਆਸ ਕਰੇਗਾ, ਨਿਤਨੇਮ ਕਰੇਗਾ, ਦਸਵੰਧ ਕੱਢੇਗਾ। ਜੋ ਕੁਝ ਗੁਰੂ ਨੇ ਕਿਹਾ ਹੈ, ਉਸਨੂੰ ਮੰਨ ਕੇ ਆਪਣੇ ਸਰੀਰ ਨੂੰ ਉਸਦੇ ਵਿਚ ਪ੍ਰਵਿਰਤ ਕਰੇਗਾ। ਇਸਦੇ ਨਾਲ ਮਨ ਦੀ ਦੁਨੀਆਂ ਨਹੀਂ ਬਦਲਦੀ। ਇਸਦੇ ਨਾਲ ਆਨੰਦ ਵੀ ਨਹੀਂ ਮਿਲਦਾ, ਕਿਉਂਕਿ ਕਰਮ ਕਰਨ ਲਈ ਰੋਜ਼-ਰੋਜ਼ ਤਨ ਨੂੰ ਰਾਜ਼ੀ ਕਰਨਾ ਪੈਂਦਾ ਹੈ। ਤਨ ਉੱਠਣਾ ਨਹੀਂ ਚਾਹੁੰਦਾ, ਇਸਨੂੰ ਉਠਾਉਣਾ ਪੈਂਦਾ ਹੈ ਅੰਮ੍ਰਿਤ ਵੇਲੇ। ਤਨ ਗੁਰਦੁਆਰੇ ਆਉਣਾ ਨਹੀਂ ਚਾਹੁੰਦਾ, ਇਸਨੂੰ ਧੱਕੇ ਮਾਰ ਕੇ ਲਿਆਉਣਾ ਪੈਂਦਾ ਹੈ। ਇਹ ਤਨ ਸੇਵਾ ਨਹੀਂ ਕਰਨਾ ਚਾਹੁੰਦਾ, ਪਰ ਇਸਨੂੰ ਰੋਜ਼-ਰੋਜ਼ ਪ੍ਰੇਰਨਾ ਕਰਨੀ ਪੈਂਦੀ ਹੈ। ਇਸ ਤਰ੍ਹਾਂ ਤਨ ਤਾਂ ਸ਼ਾਮਿਲ ਹੋਇਆ ਹੈ, ਪਰ ਮਨ ਦੀ ਦੁਨੀਆਂ ਨਹੀਂ ਬਦਲਦੀ। ਅਜੇ ਇਹ ਕਰਮ ਸੁਇਅਮ ਤੋਂ ਜਨਮ ਨਹੀਂ ਲੈ ਰਹੇ, ਅਜੇ ਕਰਨੇ ਪੈ ਰਹੇ ਹਨ।

ਪਹਿਲਾ ਪੜਾਅ ਸਤਿਗੁਰ ਦੱਸਦੇ ਹਨ ਜਦੋਂ ਕਰਮ ਸੁੱਤੇ-ਸਿਧ ਨਿਕਲਣ। ਅੰਮ੍ਰਿਤ ਵੇਲਾ ਹੋ ਗਿਆ, ਆਪੇ ਜਾਗ ਆ ਗਈ। ਇਹ ਜਾਗਣਾ ਸਹਿਜ ਹੈ। ਜਿਸਨੂੰ ਅਜੇ ਅਲਾਰਮ ਲਾ ਕੇ ਜਾਗਣਾ ਪੈ ਰਿਹਾ ਹੈ ਤਾਂ ਅੰਮ੍ਰਿਤ ਵੇਲੇ ਦਾ ਇਸਦਾ ਜਾਗਣਾ ਸਹਿਜ ਨਹੀਂ ਹੈ। ਪੰਛੀ ਕੋਈ ਅਲਾਰਮ ਲਾਉਂਦੇ ਹਨ? ਸਾਰੇ ਅੰਮ੍ਰਿਤ ਵੇਲੇ ਉੱਠਦੇ ਹਨ। ਇਹਨਾਂ ਦਾ ਅੰਮ੍ਰਿਤ ਵੇਲੇ ਦਾ ਉੱਠਣਾ ਸਹਿਜ ਹੈ। ਮਨੁੱਖ ਪੰਛੀਆਂ ਤੋਂ ਬਹੁਤ ਕੁਝ ਸਿਖ ਸਕਦਾ ਹੈ। ਧਾਰਮਿਕ ਕਰਮ ਜੇ ਸਹਿਜ ਬਣ ਗਏ ਹਨ ਤਾਂ ਮਹਾਰਾਜ ਕਹਿੰਦੇ ਹਨ, ਪ੍ਰਮਾਤਮਾ ਨਾਲ ਪਹਿਲੀ ਲਾਵ ਤਾਂ ਹੋ ਗਈ। ਦੂਜੀ ਵਿਚ ਕਹਿੰਦੇ ਹਨ ਉਹ ਮਨੁੱਖ ਅਨਾਹਦ ਦੇ ਵਾਜੇ ਸੁਣਨ ਲੱਗ ਪੈਂਦਾ ਹੈ। ਪ੍ਰਮਾਤਮਾ ਦੀ ਆਵਾਜ਼ ਸੁਣਦਾ ਹੈ। ਫਿਰ ਇਸਦਾ ਨਿਸ਼ਚਾ ਨਹੀਂ ਡੋਲਦਾ, ਕਿਉਂਕਿ ਸੁਣ ਰਿਹਾ ਹੈ। ਪਹਿਲੀ ਲਾਵ ਵਿਚ ਮਨੁੱਖ ਰੁੱਕ ਵੀ ਸਕਦਾ ਹੈ, ਪਰ ਦੂਜੀ ਲਾਵ ਹੋ ਗਈ, ਫਿਰ ਮਨੁੱਖ ਰੁੱਕੇਗਾ ਨਹੀਂ, ਕਿਉਂਕਿ ਇਸਨੇ ਅਨਾਹਦ ਨਾਦ ਸੁਣ ਲਿਆ ਹੈ ਤੇ ਅਨਾਹਦ ਨਾਦ ਪ੍ਰਮਾਤਮਾ ਦੀ ਆਵਾਜ਼ ਹੈ।

*ਅਨਹਦ ਬਾਣੀ ਨਾਦੁ ਵਜਾਇਆ॥*

(ਅੰਗ ੩੭੫)

ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥

(ਅੰਗ ੮੫੬)

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਅਨਹਦ ਦੇ ਵਾਜੇ ਵੱਜਣ ਲੱਗ ਪਏ ਹਨ। ਇਹ ਮਨੁੱਖ ਪਿੱਛੇ ਨਹੀਂ ਮੁੜ ਸਕਦਾ, ਕਿਉਂਕਿ ਇਸਨੇ ਸੁਣ ਲਿਆ ਹੈ। ਅਨਾਹਦ ਨਾਦ ਦਾ ਸੁਣਨਾ ਆਨੰਦ ਬਣਾ ਦਿੰਦਾ ਹੈ। ਇਹ ਬੜਾ ਭਾਰੀ ਚਾਅ ਪੈਦਾ ਕਰ ਦਿੰਦਾ ਹੈ। ਅਜੇ ਸੁਣਿਆ ਹੈ ਪਰ ਦੇਖਿਆ ਨਹੀਂ। ਜਿਵੇਂ ਦੂਰ ਤੋਂ ਕਿਸੇ ਦੀ ਆਵਾਜ਼ ਸੁਣੀ ਤਾਂ ਹੈ ਪਰ ਦੇਖੀ ਨਹੀਂ। ਸੁਣਨ ਵਿਚ ਰੱਸ ਤਾਂ ਹੈ। ਜੇਕਰ ਸੁਣਨ ਲੱਗਿਆਂ ਰੱਸ ਆਉਣ ਲੱਗ ਪਏ ਤਾਂ ਸਮਝ ਲੈਣਾ ਪ੍ਰਮਾਤਮਾ ਦੀ ਆਵਾਜ਼ ਕੁਝ ਨਾ ਕੁਝ ਗਹਿਰਾਈ ਵਿਚ ਸੁਣ ਰਹੇ ਹਾਂ ਅਤੇ ਇਹ ਇਕ ਅਨਾਹਦ ਨਾਦ ਸੁਣਨ ਵਿਚ ਅਵਸਥਾ ਬਣਾ ਦੇਵੇਗੀ। ਇਹ ਮਨੁੱਖ ਇੰਨਾ ਗਹਿਰਾ ਚਲਾ ਜਾਏਗਾ ਕਿ ਅਨਾਹਦ ਨਾਦ ਵੀ ਸੁਣ ਲਏਗਾ ਜੋ ਬ੍ਰਹਿਮੰਡ ਵਿਚ ਵਿਆਪਕ ਹੈ।

ਤੀਸਰੀ ਲਾਂਵ ਵਿਚ ਮਹਾਰਾਜ ਕਹਿੰਦੇ ਹਨ ਕਿ ਉਹ ਸੁਣਨਾ ਮਨੁੱਖ ਨੂੰ ਬੈਰਾਗੀ ਬਣਾ ਦੇਵੇਗਾ। ਸੰਸਾਰ ਦਾ ਰਾਗ ਨਹੀਂ ਰਹੇਗਾ। ਪਦਾਰਥਾਂ ਦਾ ਰਾਗ ਨਹੀਂ ਰਹੇਗਾ। ਜੀਵੇਗਾ ਪਰਿਵਾਰ ਵਿਚ ਪਰ ਨਿਰਲੇਪ। ਪਕੜ ਨਹੀਂ ਰਹੇਗੀ। ਜੀਵੇਗਾ ਪਦਾਰਥਾਂ ਵਿਚ ਪਰ ਉਸਨੂੰ ਪਤਾ ਹੈ ਤਨ ਇਸੇ ਤਰ੍ਹਾਂ ਜੀਅ ਸਕਦਾ ਹੈ ਪਰ ਪਦਾਰਥਾਂ ਤੋਂ ਬੈਰਾਗ ਨਹੀਂ ਹੋਵੇਗਾ। ਸੰਸਾਰ ਦੇ ਵਿਚ ਰਹੇਗਾ, ਪਦਾਰਥਾਂ ਵਿਚ ਰਹੇਗਾ, ਪਰਿਵਾਰ ਦੇ ਵਿਚ ਰਹੇਗਾ, ਪਰ ਉਸਦੇ ਅੰਦਰ ਵਾਦ ਨਹੀਂ ਹੋਵੇਗਾ, ਪਕੜ ਨਹੀਂ ਹੋਵੇਗੀ ਭਾਵ ਪਰਿਵਾਰ ਉਸਦੀ ਖ਼ੁਸ਼ੀ ਦਾ ਕਾਰਨ ਨਹੀਂ ਹੋਵੇਗਾ। ਪਦਾਰਥ ਉਸ ਦੇ ਆਨੰਦ ਦਾ ਕਾਰਨ ਨਹੀਂ ਹੋਵੇਗਾ। ਸੰਸਾਰ ਵਿਚ ਉਸਦੀ ਰੁਚੀ ਨਹੀਂ ਰਹੇਗੀ, ਰਹੇਗਾ ਸੰਸਾਰ ਵਿਚ।

ਇਸਨੂੰ ਮਹਾਂਪੁਰਸ਼ ਪ੍ਰਤੱਖਸ਼ ਪ੍ਰਮਾਣ ਦੇ ਰਾਹੀਂ ਸਪੱਸ਼ਟ ਕਰਕੇ ਰਹਿੰਦੇ ਹਨ ਕਿ ਜਿਵੇਂ ਪੱਕਾ ਨਾਰੀਅਲ ਹੈ, ਗਿਰੀ ਖੋਲ ਦੇ ਅੰਦਰ ਹੈ, ਹੈ ਤਾਂ ਬੰਦ, ਆਜ਼ਾਦ ਨਹੀਂ ਹੈ, ਪਰ ਖੋਲ ਨਾਲ ਸੰਬੰਧ ਤੋੜ ਬੈਠੀ ਹੈ। ਇਸ ਗਿਰੀ ਦਾ ਸੰਬੰਧ ਟੁੱਟ ਗਿਆ ਹੈ। ਜੇਕਰ ਖੋਲ ਟੁੱਟ ਜਾਏ, ਇਹ ਗਿਰੀ ਨਹੀਂ ਟੁੱਟੇਗੀ। ਸਰੀਰ ਟੁੱਟ ਜਾਏ, ਇਸਦੇ ਮਨ ਵਿਚ ਕੋਈ ਦੁਖਤ ਘਟਨਾ ਨਹੀਂ ਘਟੇਗੀ। ਕਿਉਂਕਿ ਇਹ ਸੰਬੰਧ ਹੀ ਤੋੜ ਬੈਠਾ ਹੈ। ਅਜਿਹਾ ਮਨੁੱਖ ਖਿੜੇ ਮੱਥੇ ਸ਼ਹੀਦ ਹੋ ਸਕਦਾ ਹੈ। ਜੋ ਭੈਭੀਤ ਹੋ ਕੇ ਸ਼ਹੀਦੀ ਦੇਵੇ, ਰੋਂਦਿਆਂ ਪਿੱਟਦਿਆਂ ਦੇਵੇ, ਉਹ ਤਾਂ ਅਜੇ ਕੱਚਾ ਨਾਰੀਅਲ ਹੈ। ਨਾਰੀਅਲ ਤੋੜੋਗੇ ਤਾਂ ਗਿਰੀ ਵੀ ਟੁੱਟੇਗੀ। ਜਗਤ ਦਾ ਥੋੜਾ ਜਿਹਾ ਦੁੱਖ ਵੀ ਇਸਦੇ ਦਿਲ ਨੂੰ ਤੋੜ ਕੇ ਰੱਖ ਦੇਵੇਗਾ। ਬੈਰਾਗ ਇਥੇ ਪੱਕ ਗਿਆ ਹੈ। ਪੱਕਾ ਨਾਰੀਅਲ ਜੇਕਰ ਖੋਲ ਨੂੰ ਤੋੜ ਵੀ ਦਿੱਤਾ ਤਾਂ ਗਿਰੀ ਨਹੀਂ ਟੁੱਟੇਗੀ। ਕੋਈ ਵੀ ਪੁਰਖ ਉਸਦੇ ਦਿਲ ਨੂੰ ਰੱਬ ਨਾਲੋਂ ਤੋੜ ਨਹੀਂ ਸਕਦਾ।

ਛੋਟੀਆਂ-ਛੋਟੀਆਂ ਗੱਲਾਂ 'ਤੇ ਲੋਕਾਂ ਦੀ ਸ਼ਰਧਾ ਟੁੱਟ ਜਾਂਦੀ ਹੈ। ਸਾਰੇ ਭਗਤਾਂ ਦਾ

ਜੀਵਨ ਪੜ੍ਹਕੇ ਦੇਖ ਲਉ। ਸਾਰੇ ਅਵਤਾਰਾਂ ਤੇ ਸੰਤਾਂ ਦਾ ਜੀਵਨ ਪੜ੍ਹਕੇ ਦੇਖ ਲਉ। ਮੌਤ ਦਾ ਡਰ ਉਹਨਾਂ ਦੇ ਸਾਹਮਣੇ ਰੱਖਿਆ ਗਿਆ ਅਤੇ ਉਹਨਾਂ ਨੂੰ ਸ਼ਹੀਦ ਕੀਤਾ ਗਿਆ ਪਰ ਉਹ ਹੱਸਦੇ ਰਹੇ। ਭਗਤ ਕਬੀਰ ਕਹਿੰਦੇ ਹਨ ਕਿ ਮੈਨੂੰ ਮੌਤ ਦਾ ਕੀ ਡਰ ਦਿੰਦੇ ਹੋ-

*ਮੈ ਨ ਮਰਉ ਮਰਿਬੋ ਸੰਸਾਰਾ॥*

(ਅੰਗ ੩੨੫)

ਹੁਣ ਮੈਨੂੰ ਸਮਝ ਆ ਗਈ ਹੈ-

*ਕਬੀਰ ਜਿਸੁ ਮਰਨੇ ਤੇ ਜਗ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

(ਅੰਗ ੧੩੬੫)

ਟੁੱਟੇ ਹੋਏ ਇਸ ਖੋਲ ਨਾਲੋਂ ਪਹਿਲੇ ਹੀ। ਹਾਂ, ਖੋਲ ਟੁੱਟ ਜਾਏ ਤਾਂ ਟੁੱਟ ਜਾਏ। ਇਹ ਇਕ ਅਵਸਥਾ ਹੁੰਦੀ ਹੈ ਮਹਾਂ ਬੈਰਾਗੀ ਦੀ। ਸੰਸਾਰ ਵਿਚ ਹੈ, ਸੰਸਾਰ ਵਿਚ ਨਹੀਂ ਹੈ। ਪਰਿਵਾਰ ਵਿਚ ਹੈ, ਪਰਿਵਾਰ ਵਿਚ ਨਹੀਂ ਹੈ।

ਮਾਤਾ ਤ੍ਰਿਪਤਾ ਜੀ ਕਹਿੰਦੇ ਹੁੰਦੇ ਸਨ ਨਾਨਕ ਜੀ ! ਤੁਸੀਂ ਘਰ ਵਿਚ ਹੁੰਦੇ ਹੋ ਪਰ ਇੰਝ ਲੱਗਦਾ ਹੈ ਤੁਸੀਂ ਘਰ ਵਿਚ ਨਹੀਂ ਹੋ। ਤੁਹਾਡਾ ਹੋਣਾ ਇਸ ਤਰੀਕੇ ਦਾ ਹੈ। ਤੀਜਾ ਪੜਾਉ ਇੰਝ ਕਹਿ ਲਈਏ ਸਾਧੂ ਦਾ, ਸਾਧਨਾ ਕਰਦਾ ਪਿਆ ਹੈ। ਸਾਧਨਾ ਕਰ ਕਰ ਕੇ ਅੱਗੇ ਲੰਘ ਗਿਆ ਹੈ। ਇੰਨਾ ਅੱਗੇ ਲੰਘ ਗਿਆ ਕਿ ਬੈਰਾਗ ਪੈਦਾ ਹੋ ਗਿਆ। ਬੈਰਾਗ ਦੀ ਅਵਸਥਾ, ਹੁਣ ਕੋਈ ਖਿੱਚ ਨਹੀਂ ਰਹੀ ਪਰਿਵਾਰ ਦੀ, ਹੁਣ ਕੋਈ ਖਿੱਚ ਨਹੀਂ ਰਹੀ ਪਦਾਰਥਾਂ ਦੀ। ਲੋਕੀਂ ਤਾਂ ਪਰਿਵਾਰ ਦੀਆਂ ਕਾਮਨਾਵਾਂ, ਸੰਸਾਰ ਦੀਆਂ ਕਾਮਨਾਵਾਂ, ਆਰਥਿਕ ਅਵਸਥਾ ਦੀਆਂ ਕਾਮਨਾਵਾਂ ਲੈ ਕੇ ਗੁਰਦੁਆਰੇ ਆਉਂਦੇ ਹਨ। ਅਜੇ ਇਹ ਪਹਿਲੀ ਲਾਂਵ ਨਹੀਂ ਹੋਈ। ਪਦਾਰਥਾਂ ਤੋਂ ਮਨ ਬੈਰਾਗੀ ਹੋ ਜਾਂਦਾ ਹੈ, ਪ੍ਰਮਾਤਮਾ ਦੀ ਤੜਪ ਪੈਦਾ ਹੋ ਜਾਂਦੀ ਹੈ, ਉਹ ਚਾਉ ਮਨੁੱਖ ਦੇ ਮਨ ਨੂੰ ਬੈਰਾਗੀ ਕਰ ਦਿੰਦਾ ਹੈ। ਇਹ ਵੱਡੇ ਭਾਗਾਂ ਦੀ ਪਹਿਚਾਣ ਹੈ ਕਿ ਸਤਿ-ਸੰਗ ਦਾ ਮਿਲਾਪ ਹੋ ਗਿਆ। ਪ੍ਰਭੂ ਦੇ ਗੀਤ ਸੁਣਦੇ-ਸੁਣਦੇ, ਉਸਤਤੀ ਸੁਣਦੇ-ਸੁਣਦੇ ਉਸਦੇ ਮਿਲਣ ਦਾ ਚਾਅ ਪੈਦਾ ਹੋ ਗਿਆ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਸੂਹੀ ਮਹਲਾ ੪ ॥

*ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥*
*ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥*
*ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ॥*

*ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ॥*
*ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥*
*ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥੪॥੨॥*

(ਅੰਗ ੭੭੪)

ਗੁਰੂ ਰੂਪ ਸਾਧਸੰਗਤਿ ਜੀਉ ! ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅਗੰਮੀ ਬਾਣੀ ਵਿਚੋਂ ਇਹ ਵੀ ਇਕ ਬਾਣੀ ਹੈ, ਜਿਸ ਨੂੰ ਅਸੀਂ ਲਾਵਾਂ ਕਰਕੇ ਜਾਣਦੇ ਹਾਂ। ਵੈਸੇ ਇਹਨਾਂ ਛੰਦਾਂ ਦੇ ਉੱਪਰ ਸਤਿਗੁਰ ਜੀ ਨੇ ਅਨੁਵਾਦ ਲਾਵਾਂ ਨਹੀਂ ਦਿੱਤਾ। ਅੱਜ ਤੋਂ ਕੁਝ ਸਵਾ ਸੌ ਸਾਲ ਪਹਿਲਾਂ ਪੰਥ ਨੇ ਇਸੇ ਪਾਠ ਨੂੰ ਸਿੱਖ ਮਰਯਾਦਾ ਅਨੁਸਾਰ ਆਨੰਦ ਕਾਰਜ ਵਿਚ ਜੋੜਿਆ ਅਤੇ ਇਹਨਾਂ ਦੇ ਆਧਾਰ 'ਤੇ ਆਨੰਦ ਕਾਰਜ ਹੁੰਦੇ ਹਨ। ਇਹ ਚਾਰ ਲਾਵਾਂ ਹਨ, ਇਸਦੇ ਵਿਚ ਅਧਿਆਤਮਕ ਮੰਡਲ ਦੀਆਂ ਧੰਨ ਗੁਰੂ ਰਾਮਦਾਸ ਮਹਾਰਾਜ ਜੀ ਨੇ ਚਾਰ ਅਵਸਥਾਵਾਂ ਬਿਆਨ ਕੀਤੀਆਂ ਹਨ। ਪ੍ਰਥਮ ਸਤਿਸੰਗ ਵਿਚ ਆ ਆ ਕੇ ਕਥਾ ਕੀਰਤਨ ਸੁਣ ਕੇ ਇਹ ਕਰਮਾਂ ਵਿਚ ਪਰਵਿਰਤ ਹੋ ਗਿਆ। ਰਸਨਾ ਨਾਲ ਜੱਪਣ ਲੱਗ ਪਿਆ ਹੈ ਜੋ ਵਾਸਤਵਿਕ ਕਰਮ ਹਨ। ਹੱਥਾਂ ਨਾਲ ਸੇਵਾ ਕਰਨ ਲੱਗ ਪਿਆ, ਜੋ ਸਰੀਰਕ ਕਰਮ ਹਨ। ਪਰ ਵਾਸਤਵਿਕ ਕਰਮ ਅਤੇ ਸਰੀਰਕ ਕਰਮ ਚੱਲ ਰਿਹਾ ਹੈ, ਅਜੇ ਮਾਨਸਿਕ ਕਰਮ ਹਨ। ਕਰਮਾਂ ਦੇ ਵਿਚ ਪ੍ਰਵਿਰਤ ਹੋਇਆ ਹੈ। ਅਧਿਆਤਮਕ ਮੰਡਲ ਦੀ ਦੂਜੀ ਸਟੇਜ ਮਨ ਦੇ ਵਿਚ ਚਾਅ ਪੈਦਾ ਹੋ ਗਿਆ, ਮਾਨਸਿਕ ਕਰਮ ਵੀ ਨਾਲ ਸ਼ਾਮਿਲ ਹੋ ਗਿਆ। ਮਨ ਨਿਰਭੈ ਹੋ ਗਿਆ ਹੈ, ਇਹ ਮਾਨਸਿਕ ਕਰਮ ਵੀ ਨਾਲ ਸ਼ਾਮਿਲ ਹੋ ਗਿਆ। ਮਨ ਨਿਰਭੈ ਹੋ ਗਿਆ ਹੈ, ਇਹ ਮਾਨਸਿਕ ਕਰਮ ਵੀ ਨਾਲ ਸ਼ਾਮਿਲ ਹੋ ਗਿਆ। ਪਹਿਲਾਂ ਕਰਮ ਤਾਂ ਕਰ ਰਿਹਾ ਸੀ, ਪਰ ਕਰਮ ਬੱਧਾ-ਚੱਟੀ ਸੀ।

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥*

(ਅੰਗ ੭੮੭)

ਮਨ ਸ਼ਾਮਿਲ ਹੋ ਗਿਆ, ਇਸ ਲਈ ਮਨ ਦੇ ਵਿਚ ਮੌਤ ਦਾ ਭੈ ਤਾਂ ਚਲਾ ਗਿਆ। ਉਸ ਨੂੰ ਪਤਾ ਚੱਲ ਗਿਆ-

*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥*

(ਅੰਗ ੪੭੨)

ਇਸ ਤਰ੍ਹਾਂ ਮਾਨਸਿਕ ਕਰਮ, ਵਾਚਿਕ ਕਰਮ, ਸਰੀਰਕ ਕਰਮ ਇਹ ਚੱਲਦੇ ਰਹੇ। ਅਧਿਆਤਮਕ ਮੰਡਲ ਦੀ ਤੀਜੀ ਸਟੇਜ ਵਿਚ ਹੁਣ ਬੈਰਾਗ ਪੈਦਾ ਹੋ ਗਿਆ। ਬਹੁਤ ਹੀ ਪ੍ਰਬਲ ਬੈਰਾਗ ਪੈਦਾ ਹੋ ਗਿਆ। ਭਾਵ ਸੰਸਾਰ ਦੇ ਕਿਸੇ ਵੀ ਵਸਤੂ ਵਿਚ ਇਸ ਨੂੰ ਰਾਗ ਨਹੀਂ ਰਿਹਾ, ਪਕੜ ਨਹੀਂ ਰਹੀ। ਇਸ ਨੂੰ ਠੀਕ ਹੈ ਸਮਝ ਹੈ ਕਿ ਭੋਜਨ ਤੋਂ ਬਿਨਾਂ ਜੀਉਣਾ ਤਾਂ ਔਖਾ ਹੈ, ਪਰ ਇਸ ਨੂੰ ਸਮਝ ਆ ਗਈ ਹੈ ਕਿ ਭੋਜਨ ਲਈ ਜੀਉਣਾ, ਇਹ ਜੀਉਣਾ ਵੀ

ਜੀਉਣਾ ਨਹੀਂ। ਧਨ ਤੋਂ ਬਿਨਾਂ ਜੀਉਣਾ ਤਾਂ ਬੜਾ ਔਖਾ ਹੈ, ਪਰ ਸਿਰਫ਼ ਧਨ ਲਈ ਜੀਉਣਾ ਵੀ ਕੋਈ ਜੀਉਣਾ ਨਹੀਂ ਹੈ। ਇਸ ਨੂੰ ਸਮਝ ਆ ਜਾਂਦੀ ਹੈ ਕਿ ਇਹ ਜੀਵਨ ਸਿਰਫ਼ ਸਰੀਰਕ ਹੈ।

ਕਹਿੰਦੇ ਹਨ ਸਰੀਰ ਕੀ ਹੈ ? ਭੋਜਨ ਹੈ, ਇਸ ਤੋਂ ਇਲਾਵਾ ਹੋਰ ਕੁਝ ਵੀ ਨਹੀਂ। ਤੁਸੀਂ ਕਹੋਗੇ ਕੀ ਸਰੀਰ ਰੋਟੀ ਹੈ ? ਹਾਂ, ਸਰੀਰ ਰੋਟੀ ਹੈ। ਪ੍ਰਥਮ ਦੇਖਣਾ ਪਵੇਗਾ ਸਰੀਰ ਬਣਦਾ ਕਿਵੇਂ ਹੈ ? ਮਹਾਰਾਜ ਦੀ ਬਾਣੀ ਕਹਿੰਦੀ ਹੈ-

*ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥*

(ਅੰਗ ੪੮੧)

*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰ॥*

(ਅੰਗ ੭੦੬)

ਇਸ ਦੀ ਉੱਤਪਤੀ ਖ਼ੂਨ ਤੋਂ ਹੈ, ਬਿੰਦ ਤੋਂ ਹੈ। ਤਨ ਖ਼ੂਨ ਹੈ, ਤਨ ਬਿੰਦ ਹੈ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਖ਼ੂਨ ਕਿਵੇਂ ਬਣ ਗਿਆ ? ਬਿੰਦ ਕਿਵੇਂ ਬਣਦਾ ਹੈ ? ਭੋਜਨ ਤੋਂ। ਜੇਕਰ ਤਨ ਖ਼ੂਨ ਤੋਂ ਬਣਿਆ ਹੈ, ਖ਼ੂਨ ਰੋਟੀ ਤੋਂ ਬਣਦਾ ਹੈ। ਇਸ ਲਈ ਕਹਿੰਦੇ ਹਨ, ਤਨ ਭੋਜਨ ਹੈ। ਗੁਰਬਾਣੀ ਖੁਲਾਸਾ ਕਰਦੀ ਹੈ-

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥*

(ਅੰਗ ੧੦੨੨)

ਖ਼ੂਨ ਹੈ ਮਾਂ ਦਾ, ਬਿੰਦ ਹੈ ਪਿਤਾ ਦਾ, ਦੋਨੋਂ ਰੋਟੀ ਤੋਂ ਬਣੇ ਹਨ।

*ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥*

(ਅੰਗ ੪੮੧)

*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰ॥*

(ਅੰਗ ੭੦੬)

ਜੇ ਤਨ ਰੋਟੀ ਤੋਂ ਬਣਿਆ ਹੈ, ਇਹ ਜੀਵੇਗਾ ਵੀ ਭੋਜਨ ਦੇ ਆਸਰੇ 'ਤੇ। ਹੋਰ ਵੀ ਅਰਜ਼ ਕਰ ਦੇਵਾਂ, ਜੀਵਨ ਭਰ ਮਨੁੱਖ ਦੇ ਅੰਦਰ ਜਿਹੜੀ ਚਿੰਤਾ ਹੁੰਦੀ ਹੈ, ਉਹ ਵੀ ਰੋਟੀ ਦੀ ਹੈ। ਜੇਕਰ ਮਨੁੱਖ ਦੀਆਂ ਸਾਰੀਆਂ ਚਿੰਤਾਵਾਂ ਦਾ ਅਧਿਐਨ ਕਰੋਗੇ ਤਾਂ ਮੂਲ ਚਿੰਤਾ ਰੋਟੀ ਦੀ ਹੈ। ਸਾਰੀ ਜ਼ਿੰਦਗੀ ਮਨੁੱਖ ਰੋਟੀਆਂ ਨੂੰ ਜਮ੍ਹਾ ਕਰਨ ਦੇ ਵਿਚ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ। ਨੋਟਾਂ ਦੇ ਬੰਧਨ ਰੋਟੀਆਂ ਦੇ ਬੰਧਨ ਹਨ, ਹੋਰ ਕੁਝ ਵੀ ਨਹੀਂ। ਧਨ ਦਾ ਅੰਬਾਰ ਰੋਟੀ ਦਾ ਅੰਬਾਰ ਹੈ। ਚਿੰਤਾ ਹੈ ਅੱਜ ਮਿਲੀ ਹੈ, ਪਤਾ ਨਹੀਂ ਕੱਲ ਮਿਲਣੀ ਹੈ ਕਿ ਨਹੀਂ, ਮੈਨੂੰ ਮਿਲੀ ਹੈ ਪਤਾ ਨਹੀਂ ਪੁੱਤਰਾਂ ਨੂੰ ਮਿਲਣੀ ਹੈ ਕਿ ਨਹੀਂ। ਸੱਤ ਪੀੜ੍ਹੀਆਂ ਦੀਆਂ ਚਿੰਤਾਵਾਂ ਰੋਟੀ ਤੋਂ। ਪਾਣੀ ਦੀ ਚਿੰਤਾ ਇੰਨੀ ਨਹੀਂ ਹੈ, ਪਾਣੀ ਦੀ ਬਾਰਿਸ਼ ਹੁੰਦੀ ਹੈ, ਪਰ ਰੋਟੀਆਂ ਦੀ

ਬਾਰਿਸ਼ ਨਹੀਂ ਹੁੰਦੀ। ਫਿਰ ਹਰ ਜਗ੍ਹਾ 'ਤੇ ਵੀ ਰੋਟੀ ਨਹੀਂ, ਜਿੱਥੇ ਰੋਟੀ ਹੈ ਮਨੁੱਖ ਨੂੰ ਉਥੇ ਜਾਣਾ ਪਏਗਾ। ਮਨੁੱਖ ਦੀ ਸਾਰੀ ਗਰਦਿਸ਼ ਰੋਟੀ ਕਰਕੇ ਹੈ। ਮਹਾਰਾਜ ਕਹਿੰਦੇ ਹਨ-

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*

(ਅੰਗ ੬੫੩)

ਇਹ ਬੜੀ ਪ੍ਰਬਲ ਸੱਚਾਈ ਹੈ। ਦਾਣੇ ਜਿੱਥੇ ਪਏ ਹਨ, ਇਹ ਖਿੱਚ ਕੇ ਲਿਜਾਣਗੇ। ਮਨੁੱਖ ਰਿਜ਼ਕ ਨੂੰ ਖਿੱਚ ਕੇ ਆਪਣੇ ਕੋਲ ਨਹੀਂ ਲਿਆਉਂਦਾ। ਹਰ ਮਨੁੱਖ ਦੇ ਦਾਣੇ ਗਿਣੇ-ਮਿਣੇ ਹਨ। ਬਹੁਤ ਖਾ ਰਿਹਾ ਹੈ, ਬਹੁਤ ਖਾ ਰਿਹਾ ਹੈ, ਬਹੁਤ ਖਾ ਰਿਹਾ ਹੈ, ਬਹੁਤ ਦਿਨ ਜੀਅ ਨਹੀਂ ਸਕੇਗਾ। ਦਾਣੇ ਛੇਤੀ ਮੁੱਕਦੇ ਹਨ। ਇਸ ਲਈ ਬਹੁਤ ਸਰੀਰ ਖਾਣ ਵਾਲੇ, ਦਾਣੇ ਛੇਤੀ ਮੁੱਕ ਜਾਂਦੇ ਹਨ। ਗੁਰਬਾਣੀ ਪ੍ਰਮਾਤਮਾ, ਗੁਰੂ, ਰਿਜ਼ਕ, ਰੋਟੀ ਤੇ ਸੰਤ ਨੂੰ ਬਰਾਬਰੀ ਦਾ ਦਰਜਾ ਦਿੰਦੀ ਹੈ। ਸੰਤ ਨੂੰ ਹੀ ਬ੍ਰਹਮ-ਗਿਆਨੀ ਵੀ ਕਹਿੰਦੇ ਹਨ। ਕਿਤੇ-ਕਿਤੇ ਸੰਤ ਨੂੰ ਸਾਧੂ ਵੀ ਕਹਿੰਦੇ ਹਨ।

*ਨਾਨਕ ਸਾਧ ਪ੍ਰਭ ਭੇਦੁ ਨ ਭਾਈ॥*

(ਅੰਗ ੨੭੨)

ਇਥੇ ਸਾਧ ਦੇ ਅਰਥ ਵੀ ਸੰਤ ਹਨ। ਪਰ-

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਇਥੇ ਸਾਧੂ ਦੇ ਅਰਥ ਹਨ- ਸਾਧਨਾ ਕਰਨ ਵਾਲਾ। ਅਜੇ ਸੰਤ ਨਹੀਂ ਬਣਿਆ। ਅਜੇ ਅੰਦਰ ਹੰਕਾਰ ਹੈ, ਅਜੇ ਪੂਰਨ ਤੌਰ 'ਤੇ ਨਿਰੰਕਾਰ ਪ੍ਰਗਟ ਨਹੀਂ ਹੋਇਆ। ਇਸ ਲਈ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਇੰਨੀ ਸਾਧਨਾ ਕਰਦਾ ਪਿਆ ਹੈਂ, ਇਸ ਨੂੰ ਵੀ ਕਰ-

*ਸਾਧੋ ਮਨ ਕਾ ਮਾਨੁ ਤਿਆਗਉ॥*

ਸੰਖੇਪ ਵਿਚ ਮੈਂ ਅਰਜ਼ ਕਰਾਂ, ਪ੍ਰਮਾਤਮਾ, ਗੁਰੂ, ਰਿਜ਼ਕ ਤੇ ਸਾਧੂ ਨੂੰ ਬਰਾਬਰੀ ਦਾ ਦਰਜਾ ਦਿੱਤਾ ਗਿਆ ਹੈ। ਭਗਤ ਕਬੀਰ ਜੀ ਦਾ ਸ਼ਬਦ ਹੈ-

*ਧੰਨੁ ਗੋਪਾਲ ਧੰਨੁ ਗੁਰਦੇਵ॥*

(ਅੰਗ ੮੭੩)

ਪੂਜਣਯੋਗ ਹੈ ਗੋਪਾਲ, ਸੰਸਾਰ ਦੀ ਪਾਲਣਾ ਕਰਨ ਵਾਲਾ ਪ੍ਰਭੂ। ਫਿਰ ਪੂਜਣਯੋਗ ਹੈ ਗੁਰੂ, ਗਿਆਨ ਕਰਕੇ ਸ਼ਬਦ ਕਰਕੇ ਪਤਾ ਚੱਲਦਾ ਹੈ, ਗੋਪਾਲ ਦਾ। ਫਿਰ ਪੂਜਣਯੋਗ ਹੈ ਅੰਨ ਰੋਟੀ, ਇਹ ਪੇਟ ਵਿਚ ਪੈ ਜਾਏ ਤਾਂ ਗੁਰੂ ਵੀ ਚੰਗਾ ਲੱਗਦਾ ਹੈ, ਨਹੀਂ ਤਾਂ ਦੋਵੇਂ ਨਹੀਂ ਚੰਗੇ ਲੱਗਦੇ। ਕਬੀਰ ਨੇ ਤਾਂ ਐਲਾਨੀਆ ਕਹਿ ਦਿੱਤਾ ਹੈ-

*ਭੂਖੇ ਭਗਤਿ ਨ ਕੀਜੈ॥*
*ਯਹ ਮਾਲਾ ਅਪਨੀ ਲੀਜੈ॥*

(ਅੰਗ ੬੫੬)

ਇਹ ਸਾਡੇ ਕੋਲੋਂ ਨਹੀਂ ਹੁੰਦਾ। ਭੁੱਖ ਵਿਚ ਭੋਜਨ ਯਾਦ ਆਉਂਦਾ ਹੈ, ਭਜਨ ਨਹੀਂ ਹੋ ਸਕਦਾ। ਰੋਜ਼ਾ, ਵਰਤ ਹੋ ਸਕਦਾ ਹੈ ਕੁਝ ਸਰੀਰ ਲਈ ਲਾਭਕਾਰੀ ਹੋਵੇ। ਚਲੋ ਕੁਝ ਦਿਨ ਮਿਹਦੇ ਨੂੰ ਆਰਾਮ ਦੇਈਏ, ਪਰ ਇਸਦੇ ਨਾਲ ਪ੍ਰਮਾਤਮਾ ਯਾਦ ਆਉਂਦਾ ਹੋਵੇਗਾ, ਕਦੀ ਨਹੀਂ। ਭੁੱਖੇ ਮਨੁੱਖ ਨੂੰ ਭੋਜਨ ਯਾਦ ਆਉਂਦਾ ਹੈ। ਜੇ ਕਬੀਰ ਕਹਿੰਦੇ ਹਨ ਕਿ ਭੁੱਖਿਆਂ ਭਗਤੀ ਨਹੀਂ ਹੁੰਦੀ ਤਾਂ ਫਿਰ ਕਿਸੇ ਕੋਲੋਂ ਨਹੀਂ ਹੋ ਸਕਦੀ। ਜਿਸ ਦਿਨ ਵਰਤ ਰੱਖਿਆ ਹੋਵੇ, ਉਸ ਦਿਨ ਸਾਰਾ ਦਿਨ ਰੋਟੀ ਯਾਦ ਆਵੇਗੀ।

*ਧੰਨੁ ਗੁਪਾਲ ਧੰਨੁ ਗੁਰਦੇਵ॥*
*ਧੰਨੁ ਅਨਾਦਿ ਭੂਖੇ ਕਵਲੁ ਟਹਕੇਣ॥*

(ਅੰਗ ੮੭੩)

ਧੰਨਤਾ ਦੇ ਯੋਗ ਗੋਪਾਲ, ਧੰਨਤਾ ਦੇ ਯੋਗ ਹੈ ਗੁਰੂ, ਧੰਨਤਾ ਦੇ ਯੋਗ ਹੈ ਅੰਨ। ਭੁੱਖਾ ਮਨੁੱਖ ਖਾ ਕੇ ਇਵੇਂ ਖਿੜ ਜਾਂਦਾ ਹੈ, ਜਿਵੇਂ ਕਮਲ ਦਾ ਫੁੱਲ।

*ਧੰਨ ਓਇ ਸੰਤ ਜਿਨ ਐਸੀ ਜਾਨੀ॥*
*ਤਿਨ ਕਉ ਮਿਲਿਬੋ ਸਾਰਿੰਗਪਾਨੀ॥*

(ਅੰਗ ੮੭੩)

ਚੌਥਾ ਉਹ ਸੰਤ ਪੂਜਣਯੋਗ ਹੈ, ਜਿਸਨੇ ਇਸ ਅਸਲੀਅਤ ਨੂੰ ਜਾਣਿਆ ਹੈ ਕਿ ਅੰਨ ਵੀ ਧੰਨ ਹੈ। ਸੰਗਤ ਤੇ ਪੰਗਤ ਗੁਰੂ ਨੇ ਇਕੱਠੀ ਕਰ ਦਿੱਤੀ। ਭਜਨ ਤੇ ਭੋਜਨ ਇਕੱਠਾ ਕਰ ਦਿੱਤਾ। ਭਜਨ ਦਾ ਜਿੰਨਾ ਸਨਮਾਨ ਹੈ, ਭੋਜਨ ਦਾ ਵੀ ਉੱਨਾ ਹੈ, ਕਿਉਂਕਿ ਇਸ ਤੋਂ ਬਿਨਾਂ ਭਜਨ ਹੋ ਨਹੀਂ ਸਕੇਗਾ। ਸਰੀਰ ਬਣਿਆ ਭੋਜਨ ਤੋਂ ਹੈ। ਸਾਰੀ ਜ਼ਿੰਦਗੀ ਚਿੰਤਾ ਭੋਜਨ ਦੀ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਨਾ ਕਰਿ ਚਿੰਤ ਚਿੰਤਾ ਹੈ ਕਰਤੇ॥*

(ਅੰਗ ੧੦੭੦)

ਇਹ ਚਿੰਤਾ ਕਰਤੇ ਪੁਰਖ ਨੂੰ ਕਰਨ ਦੇ ਜਿਸਨੇ ਜਗਤ ਬਣਾਇਆ ਹੈ।

*ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥*

(ਅੰਗ ੪੬੭)

ਤੂੰ ਕੇਵਲ ਉੱਦਮ ਕਰ ਤੇ ਉਸਦਾ ਚਿੰਤਨ ਕਰ, ਚਿੰਤਾ ਰੱਬ 'ਤੇ ਛੱਡ ਦੇ। ਕਿਉਂ ? ਉਸਨੇ ਆਪਣੇ ਆਪ ਨਜ਼ਾਮ ਬਣਾਇਆ ਹੈ-

*ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥*

(ਅੰਗ ੧੩੦)

ਉਹ ਜੀਵ ਦਾ ਜਨਮ ਬਾਅਦ ਵਿਚ ਕਰਦਾ ਹੈ, ਰਿਜ਼ਕ ਪਹਿਲਾਂ ਬਣਾ ਦਿੰਦਾ ਹੈ। ਇਹ ਮੈਂ ਇਸ ਲਈ ਦੁਹਰਾ ਰਿਹਾ ਹਾਂ, ਕਿਉਂਕਿ ਸਾਰੀ ਬੇਈਮਾਨੀ ਠੱਗੀ ਰੋਟੀ ਕਰਕੇ ਚੱਲਦੀ ਹੈ। ਸਾਰਾ ਅਨਰਥ ਰੋਟੀ ਕਰਕੇ ਚਲਦਾ ਹੈ। ਸਾਰੀ ਚਿੰਤਾ ਰੋਟੀ ਦੀ ਹੈ, ਭਾਵ ਇਸ ਨੂੰ ਕਹਿੰਦੇ ਹਨ ਸਰੀਰਕ ਜ਼ਿੰਦਗੀ ਤੇ ਸਰੀਰਕ ਜ਼ਿੰਦਗੀ ਤਾਂ ਪਸ਼ੂ ਵੀ ਬਤੀਤ ਪਏ ਕਰਦੇ ਹਨ, ਉਹ ਵੀ ਸਾਰਾ ਦਿਨ ਰਿਜ਼ਕ ਲੱਭਦੇ ਹਨ। ਇਸ ਹਿਸਾਬ ਨਾਲ ਮਨੁੱਖ ਤੇ ਪਸ਼ੂ ਵਿਚ ਕੋਈ ਅੰਤਰ ਨਹੀਂ ਹੈ। ਜੇਕਰ ਰਿਜ਼ਕ ਦੀ ਚਿੰਤਾ ਦੇ ਨਾਲ-ਨਾਲ ਰਾਜ਼ਕ ਰਹੀਮ ਦਾ ਚਿੰਤਨ ਨਹੀਂ ਹੈ ਤਾਂ ਮਨੁੱਖ ਤੇ ਪਸ਼ੂ ਵਿਚ ਕੋਈ ਅੰਤਰ ਨਹੀਂ ਹੈ। ਤੁਸੀਂ ਆਖੋਗੇ ਕਿ ਅਸੀਂ ਰਿਜ਼ਕ ਲਈ ਸਾਰਾ ਦਿਨ ਭੱਜਦੇ ਹਾਂ। ਸਾਡੇ ਨਾਲੋਂ ਵੀ ਜ਼ਿਆਦਾ ਭੱਜਦੇ ਹਨ ਪਸ਼ੂ ਤੇ ਪੰਛੀ, ਬੜੀ ਦੂਰ-ਦੂਰ ਤੱਕ ਚਲੇ ਜਾਂਦੇ ਹਨ। ਪੰਛੀ ਵੀ ਇਕ ਮੁਲਕ ਤੋਂ ਦੂਜੇ ਮੁਲਕ ਵਿਚ ਆ ਜਾਂਦੇ ਹਨ। ਅਕਤੂਬਰ ਵਿਚ ਸਾਈਬੇਰੀਆ ਦੇ ਤਮਾਮ ਪੰਛੀ ਭਾਰਤ ਵਿਚ ਤੇ ਰਾਜਿਸਥਾਨ ਦੀਆਂ ਝੀਲਾਂ ਵਿਚ ਆ ਜਾਂਦੇ ਹਨ। ਕਿਉਂ ? ਉਥੇ ਇੰਨੀ ਬਰਫ਼ ਪੈ ਜਾਂਦੀ ਹੈ ਕਿ ਰਿਜ਼ਕ ਤਾਂ ਮਿਲਦਾ ਨਹੀਂ। ਫਿਰ ਮਾਰਚ-ਅਪ੍ਰੈਲ ਜਿਵੇਂ ਹੀ ਸਾਈਬੇਰੀਆ ਵਿਚ ਬਰਫ਼ ਥੰਮ੍ਹਦੀ ਹੈ, ਫਿਰ ਵਾਪਿਸ ਇੰਨੀ ਦੂਰ ਉਹ ਰਿਜ਼ਕ ਲੱਭਣ ਲਈ ਜਾਂਦੇ ਹਨ। ਗ਼ਾਲਬਨ 6-7 ਹਜ਼ਾਰ ਮੀਲ ਦੀ ਉਹ ਯਾਤਰਾ ਕਰਦੇ ਹਨ।

ਜਿੰਨੀ ਮਨੁੱਖ ਨੂੰ ਰਿਜ਼ਕ ਦੀ ਚਿੰਤਾ ਹੋਵੇ, ਮਾਫ਼ ਕਰਨਾ, ਉੱਨਾ ਹੀ ਮਨੁੱਖ ਮੋਟੀ ਅਕਲ ਦਾ ਬੰਦਾ ਹੋਵੇਗਾ। ਇਸਦੇ ਲਈ ਕਥਾ-ਕੀਰਤਨ ਸੁਣਨਾ ਬੜਾ ਔਖਾ ਹੋ ਜਾਵੇਗਾ। ਊਂਗਦਾ ਰਹੇਗਾ, ਔਖਾ ਹੋ ਕੇ ਬੈਠੇਗਾ, ਤਾਲਮੇਲ ਨਹੀਂ ਬੈਠਦਾ। ਰਿਜ਼ਕ ਨਾਲ ਤਾਲਮੇਲ ਬੈਠ ਸਕਦਾ ਹੈ, ਰਾਜ਼ਕ ਰਹੀਮ ਨਾਲ ਤਾਲਮੇਲ ਨਹੀਂ ਬੈਠਦਾ। ਗੁਰਬਾਣੀ ਰੋਕਦੀ ਹੈ ਕਿ ਰਿਜ਼ਕ ਦੀ ਚਿੰਤਾ ਨਾ ਕਰ, ਤੂੰ ਚਿੰਤਨ ਕਰ। ਰਿਜ਼ਕ ਦੀ ਚਿੰਤਾ ਰਾਜ਼ਕ ਰਹੀਮ ਕਰੇਗਾ, ਰਾਜ਼ਕ ਰਹੀਮ ਦਾ ਚਿੰਤਨ ਤੂੰ ਕਰ।

ਪਹਿਲੇ ਪੜਾਉ ਵਿਚ ਮਨੁੱਖ ਸਿਰਫ਼ ਕਰਮ-ਕਾਂਡੀ ਹੈ। ਅੱਜ ਤੱਕ ਇਸ ਨੂੰ ਬੋਧ ਹੋਇਆ ਹੈ ਕਿ ਕਰ-ਕਰ ਕੇ ਧਨ ਮਿਲਦਾ ਹੈ, ਕਰ-ਕਰ ਕੇ ਰਿਜ਼ਕ ਮਿਲਦਾ ਹੈ, ਕਰ-ਕਰ ਕੇ ਹੀ ਪਦਾਰਥ ਮਿਲਦੇ ਹਨ ਤੇ ਪ੍ਰਮਾਤਮਾ ਵੀ ਕਰ-ਕਰ ਕੇ ਹੀ ਮਿਲੇਗਾ। ਦੂਜਾ, ਅੱਜ ਤੱਕ ਜੋ ਮਿਲਿਆ ਹੈ, ਬਾਹਰੋਂ ਹੀ ਮਿਲਿਆ ਹੈ। ਪਰਿਵਾਰ ਵਿਚ ਸੰਬੰਧ ਜੁੜੇ ਹਨ, ਬਾਹਰੋਂ ਹੀ ਜੁੜੇ ਹਨ। ਧਨ-ਸੰਪਦਾ ਮਿਲੀ ਹੈ, ਬਾਹਰੋਂ ਮਿਲੀ ਹੈ। ਪ੍ਰਭੁਤਾ ਮਿਲੀ ਹੈ, ਬਾਹਰੋਂ ਮਿਲੀ ਹੈ। ਮਹਿਲ-ਮਾੜੀਆਂ ਮਿਲੀਆਂ ਹਨ, ਬਾਹਰੋਂ ਮਿਲੀਆਂ ਹਨ। ਮਾਣ-ਮਰਿਯਾਦਾ ਮਿਲੀ ਹੈ, ਬਾਹਰੋਂ ਮਿਲੀ ਹੈ। ਇਹ ਸੋਚਦਾ ਸ਼ਾਇਦ ਪ੍ਰਮਾਤਮਾ ਵੀ ਕਿਤੋਂ ਬਾਹਰੋਂ ਮਿਲੇ, ਕਿਸੇ ਤੀਰਥ 'ਤੇ, ਕਿਸੇ ਗੁਫਾ 'ਤੇ, ਕਿਸੇ ਪਹਾੜ 'ਤੇ ਕਿਉਂਕਿ ਅੱਜ ਤੱਕ ਜੋ ਕੁਝ ਮਿਲਿਆ ਹੈ, ਉਹ ਤਾਂ

ਬਾਹਰੋਂ ਹੀ ਮਿਲਿਆ ਹੈ। ਪਰ ਕਰਮ ਕਰਦਿਆਂ-ਕਰਦਿਆਂ, ਕਥਾ-ਕੀਰਤਨ ਕਰਦਿਆਂ-ਕਰਦਿਆਂ, ਜੱਪ ਕਰਦਿਆਂ-ਕਰਦਿਆਂ ਹੈ ਤਾਂ ਸਰੀਰਕ ਕਰਮ ਸੀ, ਪਰ ਮਨ ਸ਼ਾਮਿਲ ਹੋ ਗਿਆ ਹੈ।

ਆਰੰਭਤਾ ਕਰਮ-ਕਾਂਡ ਤੋਂ ਹੋਈ ਸੀ, ਪਰ ਹੁਣ ਉਪਾਸ਼ਨਾ ਕਾਂਡ ਹੈ, ਕੇਵਲ ਕਰਮ-ਕਾਂਡ ਨਹੀਂ। ਮਨ ਦੇ ਵਿਚ ਚਾਅ ਪੈਦਾ ਹੋ ਗਿਆ ਅਤੇ ਨਿਰਭੈ ਹੋ ਗਿਆ ਮਨ। ਤੀਸਰਾ ਪੜਾਅ ਆ ਗਿਆ। ਅਤਿਅੰਤ ਬੈਰਾਗ ਹੋ ਗਿਆ, ਸੰਸਾਰ ਦੀ ਪਕੜ ਹੀ ਨਹੀਂ। ਪਹਿਲਾਂ ਤਾਂ ਸਮਝਦਾ ਸੀ ਸਭ ਕੁਝ ਸੰਸਾਰ ਹੀ ਸੰਸਾਰ ਹੈ। ਜਿਸਦੀ ਅਜੇ ਬੜੀ ਪ੍ਰਬਲ ਪਕੜ ਹੈ, ਉਹ ਤੀਜੇ ਪੜਾਉ ਵਿਚ ਨਹੀਂ ਹੈ। ਜਿਸਦੇ ਅੰਦਰ ਅਜੇ ਵੀ ਮਰਨ ਦਾ ਬੜਾ ਪ੍ਰਬਲ ਭੈਅ ਹੈ, ਉਹ ਤਾਂ ਦੂਜੇ ਪੜਾਅ ਵਿਚ ਵੀ ਨਹੀਂ ਹੈ। ਅਜਿਹਾ ਕਰਮਾਂ ਵਿਚ ਪ੍ਰਵਿਰਤ ਹੀ ਨਹੀਂ ਹੋਇਆ। ਇਹ ਤਾਂ ਪਹਿਲੇ ਪੜਾਉ 'ਤੇ ਵੀ ਨਹੀਂ ਹੈ। ਇਹ ਫ਼ੈਸਲਾ ਤੁਸੀਂ ਆਪ ਕਰਨਾ ਹੈ ਕਿ ਤੂੰ ਕੀ ਹੈਂ। ਦੂਜੇ ਨੂੰ ਕੀ ਪਤਾ ਕਿ ਤੂੰ ਕੀ ਹੈਂ। ਦੂਜਾ ਕਿਵੇਂ ਜਾਣ ਸਕਦਾ ਹੈ ਕਿ ਤੇਰੀ ਮਾਨਸਿਕ ਅਵਸਥਾ ਕੀ ਹੈ। ਇਸ ਲਈ ਆਪਣਾ ਫ਼ੈਸਲਾ ਖੁਦ ਕਰ ਕਿ ਤੂੰ ਸਤਿਸੰਗੀ ਹੈ ਕਿ ਨਹੀਂ, ਤੂੰ ਧਾਰਮਿਕ ਹੈ ਕਿ ਨਹੀਂ। ਬੈਰਾਗੀ ਹਿਰਦਾ ਜਦੋਂ ਸੰਸਾਰ ਦੀ ਪਕੜ ਹੀ ਨਹੀਂ ਰਹੀ ਤਾਂ ਲੋਭ ਸ਼ਾਂਤ ਹੋ ਜਾਂਦਾ ਹੈ, ਹੰਕਾਰ ਵੀ ਸ਼ਾਂਤ ਹੋ ਜਾਂਦਾ ਹੈ, ਵਾਸ਼ਨਾ ਵੀ ਸ਼ਾਂਤ ਹੋ ਜਾਂਦੀ ਹੈ। ਬੜੀ ਪ੍ਰਬਲ ਇਸਦੇ ਅੰਦਰ ਦਇਆ ਪੈਦਾ ਹੋ ਜਾਂਦੀ ਹੈ। ਕਿਸ ਦੇ ਉੱਪਰ ਦਇਆ ? ਆਪਣੇ ਤੋਂ ਜੋ ਅੱਗੇ ਲੰਘ ਗਿਆ ਧਰਮ ਦੀ ਦੁਨੀਆਂ ਵਿਚ, ਉਸ ਉੱਪਰ ਉਹ ਸ਼ਰਧਾ ਕਰਦਾ ਹੈ, ਪਰ ਜੋ ਪਛੜਿਆ ਹੋਇਆ ਹੈ, ਉਸ ਉੱਪਰ ਦਇਆ ਕਰਦਾ ਹੈ। ਮੂਰਖ 'ਤੇ ਉਸ ਨੂੰ ਦਇਆ ਆ ਜਾਂਦੀ ਹੈ, ਸਿਆਣੇ 'ਤੇ ਉਸ ਨੂੰ ਸ਼ਰਧਾ ਆ ਜਾਂਦੀ ਹੈ। ਕਿਸੇ ਵੀ ਪਹਿਲੂ ਵਿਚ ਜੇਕਰ ਉਹ ਪਛੜਿਆ ਹੋਇਆ ਹੈ, ਬੈਰਾਗੀ ਮਨੁੱਖ ਦੀ ਮੈਂ ਪਹਿਚਾਣ ਦੱਸਾਂ, ਉਸਨੂੰ ਦਇਆ ਆਉਣ ਲੱਗ ਪੈਂਦੀ ਹੈ। ਕਿਸੇ ਵੀ ਪਹਿਲੂ ਵਿਚ ਉਹ ਅੱਗੇ ਵੱਧਿਆ ਹੋਇਆ ਹੈ, ਉਸ ਉੱਪਰ ਉਹ ਸ਼ਰਧਾ ਕਰੇਗਾ।

ਇਹ ਗਿਆਨ ਚਾਹੇ ਕਿਸੇ ਕੋਲ ਵੀ ਹੋਵੇ। ਬੜੇ ਖੁੱਲ੍ਹੇ ਦਰਵਾਜ਼ੇ ਰੱਖੇ ਹਨ- ਗੁਰੂ ਨਾਨਕ ਨੇ। ਦੇਖਿਆ ਇਹ ਗਿਆਨ ਫ਼ਰੀਦ ਕੋਲ ਵੀ ਹੈ, ਆਪਣੇ ਨਾਲ ਬਿਠਾ ਲਿਆ। ਦੇਖਿਆ ਇਸ ਖੋਜ ਵਿਚ ਜੈ ਦੇਵ ਵੀ ਅੱਗੇ ਹੈ, ਰਾਮਾ ਨੰਦ ਵੀ ਅੱਗੇ ਹੈ, ਉਸਨੂੰ ਸੰਗ ਰੱਖਿਆ ਹੈ। ਇਹ ਸਾਰੇ ਪੁਰਸ਼ ਉਹ ਹਨ, ਜਿਹੜੇ ਧਰਮ ਦੀ ਦੁਨੀਆਂ ਵਿਚ ਸਿਖਰ 'ਤੇ ਪਹੁੰਚੇ ਹੋਏ ਹਨ।

ਇਕ ਬੂੰਦ ਨੇ ਜੇਕਰ ਸਾਗਰ ਤੱਕ ਪਹੁੰਚਣਾ ਹੈ ਤਾਂ ਇਕੱਲੀ ਨਹੀਂ ਪਹੁੰਚ ਸਕਦੀ। ਇਕੱਲਿਆਂ ਤਾਂ ਜ਼ਮੀਨ ਜਜ਼ਬ ਨਹੀਂ ਕਰ ਸਕਦੀ, ਇਕੱਲਿਆਂ ਤਾਂ ਸੂਰਜ ਦੀਆਂ ਕਿਰਨਾਂ ਸੁਕਾ ਕੇ ਰੱਖ ਦੇਣਗੀਆਂ। ਜੇਕਰ ਕੋਈ ਜੀਵਨਧਾਰਾ ਪ੍ਰਮਾਤਮਾ ਤੱਕ ਨਹੀਂ ਪਹੁੰਚੀ ਤੇ ਰਸਤੇ ਵਿਚ ਰੁੱਕ ਗਈ ਹੈ, ਜਾਂ ਤਾਂ ਪਦਾਰਥਾਂ ਨੇ ਜਜ਼ਬ ਕਰ ਲਿਆ ਹੋਣਾ ਹੈ ਜਾਂ ਗ਼ਮਾਂ ਨੇ ਸੁਕਾ ਦਿੱਤਾ ਹੋਣਾ ਹੈ। ਧਨ, ਸੰਪਦਾ, ਪਦਾਰਥ ਇੰਨੇ ਵੱਧ ਗਏ ਹਨ ਕਿ ਅਸੀਂ ਵੀ ਡੁੱਬ ਕੇ ਰਹਿ ਗਏ ਹਾਂ।

*ਹਮ ਦੇਖਾ ਤਹ ਡੂਬੀਅਲੇ॥*

ਡੁੱਬੇ ਹੋਏ ਮਿਲਣਗੇ, ਸੁੱਕੇ ਹੋਏ ਮਿਲਣਗੇ। ਇਸ ਇਕ ਬੂੰਦ ਨੂੰ ਕਰੋੜਾਂ-ਅਰਬਾਂ ਬੂੰਦਾਂ ਦਾ ਸਹਾਰਾ ਲੈ ਕੇ ਆਪਣੀ ਯਾਤਰਾ ਚਲਾਉਣੀ ਪਏਗੀ। ਸਹਾਰਾ ਰਵਿਦਾਸ ਦਾ ਵੀ ਲੈਣਾ ਪਏਗਾ, ਕਬੀਰ ਦਾ ਵੀ ਲੈਣਾ ਪਏਗਾ।

*ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨਾ ਆਵਨਿ ਨਾਨਕੁ ਕਿਆ ਵੀਚਾਰੇ॥*

(ਜਪੁ ਜੀ ਸਾਹਿਬ)

ਅੱਜ ਤੱਕ ਜਿਨ੍ਹਾਂ ਨੇ ਜੱਪ ਕੀਤਾ ਹੈ, ਉਹਨਾਂ ਦੀ ਵਾਏਬ੍ਰੇਸ਼ਨ ਮੌਜੂਦ ਹੈ ਬ੍ਰਹਿਮੰਡ ਵਿਚ, ਉਹ ਵੀ ਸਹਾਇਕ ਹੈ। ਸਤਿਸੰਗ ਦੀ ਇਸ ਕਰਕੇ ਮਹਿਮਾ ਹੈ। ਮੈਂ ਅਰਜ਼ ਕਰਾਂ, ਇਕੋ ਮਨੁੱਖ ਹੀ ਕਿਤੇ ਜੁੜਿਆ ਹੋਵੇ ਤੇ ਬੜੀ ਪ੍ਰਬਲ ਉਸਦੀ ਅੰਦਰ ਸ਼ਰਧਾ ਹੋਵੇ ਤੇ ਰੱਸ ਹੋਵੇ, ਉਹ ਸਾਰਿਆਂ ਦੀ ਫ਼ਿਜ਼ਾ ਬਦਲ ਦੇਵੇਗਾ। ਇਕ ਨੇ ਹੀ ਚੰਗਾ ਚੋਖਾ ਸੈਂਟ ਲਾਇਆ ਹੋਵੇ, ਖ਼ੁਸ਼ਬੂ ਤਾਂ ਸਾਰਿਆਂ ਨੂੰ ਆ ਜਾਂਦੀ ਹੈ। ਇਕ ਦੇ ਹੀ ਕੱਪੜਿਆਂ ਵਿਚ ਬੜੀ ਬਦਬੂ ਹੋਵੇ, ਕਈ ਦਿਨਾਂ ਦਾ ਇਸ਼ਨਾਨ ਨਹੀਂ ਕੀਤਾ ਤੇ

*ਮੂਤ ਪਲੀਤੀ ਕਪੜੁ ਹੋਇ॥* (ਜਪੁ ਜੀ ਸਾਹਿਬ)

ਇਸ ਤਰ੍ਹਾਂ ਦੇ ਉਸ ਦੇ ਕੱਪੜੇ ਹੋਣ ਤਾਂ, ਇਹ ਸਾਰੇ ਮਾਹੌਲ ਨੂੰ ਬਦਬੂਦਾਰ ਕਰੇਗਾ। ਇਕ ਜੋ ਨਾਮ ਜੱਪਦਾ ਹੈ, ਉਸ ਦੀਆਂ ਲਹਿਰਾਂ ਹੁੰਦੀਆਂ ਹਨ। ਇਕ ਦੁਸ਼ਟ ਹੁੰਦਾ ਹੈ, ਉਸ ਦੀਆਂ ਲਹਿਰਾਂ ਹੁੰਦੀਆਂ ਹਨ। ਸੰਸਾਰ ਵਿਚ ਦੁਸ਼ਟ ਲਹਿਰਾਂ ਬਹੁਤ ਹਨ, ਕਿਉਂਕਿ ਸੰਸਾਰ ਵਿਚ ਚੰਗੇ ਮਨੁੱਖ ਬਹੁਤ ਘੱਟ ਹਨ। ਸੰਗਤ ਦੇ ਵਿਚ ਇਸ ਕਰਕੇ ਆਉਣਾ ਹੈ ਕਿ ਘੱਟ ਤੋਂ ਘੱਟ ਦੁਸ਼ਟ ਮਨੁੱਖ ਵੀ ਥੋੜ੍ਹੀ ਦੇਰ ਲਈ ਆਪਣੇ ਦੁਸ਼ਟਪੁਣੇ ਨੂੰ ਰੋਕੀ ਰੱਖੇ। ਇਥੇ ਤਰੰਗਾਂ ਚੰਗੀਆਂ ਬਣ ਜਾਂਦੀਆਂ ਹਨ, ਮਦਦ ਕਰਦੀਆਂ ਹਨ। ਜੇਕਰ ਕੋਈ ਵੀ ਮਨੁੱਖ ਧਰਮ ਦੀ ਦੁਨੀਆਂ ਵਿਚ ਅੱਗੇ ਹੈ, ਕੋਈ ਵੀ ਦੇਖੋ ਇਥੋਂ ਰੇਲਵੇ ਸਟੇਸ਼ਨ 'ਤੇ ਜਾਣਾ ਹੈ ਤੇ ਰਸਤੇ ਦਾ ਨਾ ਪਤਾ ਹੋਵੇ ਤਾਂ ਅਸੀਂ ਕਿਸੇ ਕੋਲੋਂ ਵੀ ਪੁੱਛ ਲੈਂਦੇ ਹਾਂ ਕਿ ਸਟੇਸ਼ਨ ਦਾ ਰਸਤਾ ਦੱਸ ਦੇ। ਇਹ ਥੋੜ੍ਹੀ ਅਸੀਂ ਉਸ ਕੋਲੋਂ ਪਹਿਲਾਂ ਪੁੱਛਦੇ ਹਾਂ ਕਿ ਤੂੰ ਮੁਸਲਮਾਨ ਹੈਂ ਤਾਂ ਮੈਂ ਤੇਰੇ ਕੋਲੋਂ ਰਸਤਾ ਪੁੱਛਾਂ, ਉਂਝ ਨਹੀਂ, ਤੂੰ ਹਿੰਦੂ ਹੈ ਤਾਂ ਮੈਂ ਤੇਰੇ ਕੋਲੋਂ ਰਸਤਾ ਪੁੱਛਾਂ, ਉਂਝ ਨਹੀਂ। ਸਟੇਸ਼ਨ ਦਾ ਰਸਤਾ ਅਸੀਂ ਕਿਸੇ ਕੋਲੋਂ ਵੀ ਪੁੱਛ ਸਕਦੇ ਹਾਂ। ਰੱਬ ਦਾ ਰਸਤਾ ਪੁੱਛਣਾ ਹੋਵੇ ਤਾਂ ਪਹਿਲਾਂ ਦੇਖਾਂਗੇ ਮੁਸਲਮਾਨ ਹੈ ਕਿ ਨਹੀਂ, ਹਿੰਦੂ ਹੈ ਕਿ ਨਹੀਂ, ਸਿੱਖ ਹੈ ਕਿ ਨਹੀਂ। ਜੇਕਰ ਇਹੀ ਸੋਚਣੀ ਗੁਰੂ ਨਾਨਕ ਦੀ ਹੁੰਦੀ ਤਾਂ ਫਿਰ ਰਾਮਾਨੰਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਬੈਠ ਸਕਦੇ ਸਨ। ਫਿਰ ਜੈਦੇਵ ਲਈ ਥਾਂ ਨਹੀਂ ਸੀ। ਰੱਬ ਦਾ ਗਿਆਨ ਚਾਹੇ ਕਿਸੇ ਇਸਤਰੀ ਕੋਲ ਹੈ, ਸ਼ੂਦਰ ਕੋਲ ਹੈ, ਨੀਚ ਕੋਲ ਹੈ ਜਾਂ ਕਿਸੇ ਮਹਾਨ ਦੇ ਕੋਲ ਹੈ, ਲੈ ਲਉ। ਭਾਵੇਂ ਸੋਨੇ ਦੀ ਡੱਲੀ ਚਿੱਕੜ ਵਿਚ ਵੀ ਡਿੱਗ ਜਾਏ, ਚੁੱਕ ਲਉ। ਮਹਾਰਾਜ ਕਹਿੰਦੇ ਹਰ ਇਕ ਦਾ ਸਹਾਰਾ ਲਉ।

ਸੰਖੇਪ ਵਿਚ ਮੈਂ ਅਰਜ਼ ਕਰਾਂ ਸੰਸਾਰ ਵਿਚ ਜੋ ਕੁਝ ਮਿਲਿਆ ਹੈ ਕਰ-ਕਰ ਕੇ ਮਿਲਿਆ ਹੈ। ਬਾਹਰੋਂ ਜੋ ਕੁਝ ਵੀ ਮਿਲਦਾ ਹੈ, ਕਰ-ਕਰ ਕੇ ਮਿਲਦਾ ਹੈ ਤੇ ਬੰਦਾ ਸੋਚਦਾ ਹੈ ਪ੍ਰਮਾਤਮਾ ਵੀ ਕਰ-ਕਰ ਕੇ ਮਿਲੇਗਾ। ਜੇਕਰ ਮੇਰੇ ਕਰਮ ਕਰਨ ਨਾਲ ਮੈਨੂੰ ਮਿਲਦਾ ਹੈ ਤਾਂ ਮੇਰਾ ਕਰਨਾ ਉਸਦੀ ਕੀਮਤ ਹੋ ਗਿਆ। ਮੈਂ ਇੰਨੇ ਕਰਮ ਕਰਾਂਗਾ, ਪ੍ਰਮਾਤਮਾ ਮਿਲ ਗਿਆ। ਫਿਰ ਪ੍ਰਮਾਤਮਾ ਵੱਡਾ ਨਹੀਂ, ਮੇਰੇ ਕਰਮ ਵੱਡੇ ਹਨ, ਕਿਉਂਕਿ ਮੈਂ ਕਰਮਾਂ ਨਾਲ ਪ੍ਰਮਾਤਮਾ ਨੂੰ ਵੀ ਖ਼ਰੀਦ ਸਕਦਾ ਹਾਂ। ਉਸਨੂੰ ਕਰਮਾਂ 'ਤੇ ਮਾਣ ਨਹੀਂ ਰਹਿ ਜਾਂਦਾ ਤੇ ਕਰਮ ਸਹਿਜ ਹੋ ਜਾਂਦਾ ਹੈ। ਤੁਸੀਂ ਕਹੋਗੇ ਕਰਦਾ ਨਹੀਂ ਹੈ ? ਦੇਖੋ ਸੁਆਸ ਚੱਲ ਰਹੇ ਹਨ, ਇਹ ਤੁਸੀਂ ਲੈ ਰਹੇ ਹੋ ਕਿ ਆਪਣੇ ਆਪ ਚੱਲਦੇ ਹਨ ? ਜੇ ਨਾ ਚੱਲਣ ਤਾਂ ਅਸੀਂ ਹੋ ਨਹੀਂ ਸਕਦੇ, ਪਰ ਸੁਆਸ ਅਸੀਂ ਨਹੀਂ ਚਲਾ ਰਹੇ, ਚੱਲ ਰਹੇ ਹਨ। ਸਰੀਰ ਵਿਚ ਖ਼ੂਨ ਅਸੀਂ ਨਹੀਂ ਚਲਾ ਰਹੇ, ਚੱਲ ਰਿਹਾ ਹੈ। ਦਿਲ ਨੂੰ ਅਸੀਂ ਨਹੀਂ ਧੜਕਾ ਰਹੇ, ਧੜਕ ਰਿਹਾ ਹੈ। ਜੀਵਨ ਵਿਚ ਜੋ ਬਹੁਤ ਕੀਮਤੀ ਹੈ, ਆਪੇ ਹੀ ਹੋ ਰਿਹਾ ਹੈ। ਅਜਿਹੇ ਪੁਰਸ਼ ਕੋਲ ਕਰਮ ਹੁੰਦਾ ਤਾਂ ਹੈ, ਕਰਮ ਕਰਦਾ ਨਹੀਂ ਹੈ। ਜਿਵੇਂ ਪ੍ਰਾਣ ਪਏ ਚੱਲਦੇ ਹਨ, ਸ਼ਬਦ ਪਿਆ ਚੱਲਦਾ ਹੈ। ਕਰਮ ਚੱਲਦੇ ਹਨ। ਕਰਨਾ ਖ਼ਤਮ ਹੋ ਗਿਆ ਹੈ ਤੇ ਪੂਰੀ ਸਮਝ ਆ ਗਈ ਹੈ ਕਿ ਤਨ ਰੋਟੀ ਤੋਂ ਬਣਿਆ ਹੈ, ਇਹ ਕਿਰਤ ਕਰਕੇ ਰੋਟੀ ਦਬੀ ਹੈ, ਫਿਰ ਜੋ ਮਨ ਹੈ ਇਹ ਰੋਟੀ ਤੋਂ ਨਹੀਂ ਬਣਿਆ। ਇਹ ਆਤਮ-ਜੋਤੀ ਹੈ, ਇਹ ਪਦਾਰਥ ਤੋਂ ਨਹੀਂ ਬਣੀ। ਇਹ ਕਿਸ ਤੋਂ ਬਣਦਾ ਹੈ ?

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਮੈਂ ਆਤਮ ਜੋਤੀ ਨੂੰ ਲੱਭਣਾ ਨਹੀਂ, ਉਹ ਗੁੰਮ ਨਹੀਂ ਹੋਈ ਮੈਂ ਉਸਦੇ ਕੋਲ ਨਹੀਂ ਜਾਣਾ, ਕਿਉਂਕਿ ਮੇਰੇ ਤੋਂ ਦੂਰ ਨਹੀਂ ਹੈ। ਬੰਦਾ ਉਸਦੇ ਕੋਲ ਜਾਂਦਾ ਹੈ ਜੋ ਆਪਣੇ ਤੋਂ ਦੂਰ ਹੈ। ਦੋ ਸ਼ਬਦ ਮਜਬੂਰੀ ਵਿਚ ਕਿਹੇ ਜਾਂਦੇ ਹਨ- ਰੱਬ ਦੇ ਕੋਲ ਜਾਣਾ ਹੈ ਤੇ ਰੱਬ ਨੂੰ ਲੱਭਣਾ ਹੈ। ਲੱਭਣਾ ਉਸਨੂੰ ਪੈਂਦਾ ਹੈ, ਜਿਹੜਾ ਗੁੰਮ ਹੋ ਗਿਆ ਹੋਵੇ। ਜਾਣਾ ਉਸ ਕੋਲ ਪੈਂਦਾ ਹੈ ਜੋ ਸਰਬ ਦੇਸੀ ਨਹੀਂ ਹੈ, ਇਕ ਜਗ੍ਹਾ ਹੈ ਤੇ ਇਕ ਜਗ੍ਹਾ ਨਹੀਂ ਹੈ। ਜਿਹੜਾ ਹੈ ਹੀ ਸਰਬ ਦੇਸੀ, ਉਸ ਕੋਲ ਕੀ ਜਾਣਾ ਹੈ। ਜਿਹੜਾ ਹੈ ਹੀ ਸਰਵ-ਵਿਆਪਕ, ਉਸਨੂੰ ਕੀ ਖੋਜਣਾ ਹੈ। ਧੁੰਨ ਤੇ ਧਿਆਨ ਅੰਦਰ ਜਾਏ, ਫਿਰ ਪ੍ਰਮਾਤਮਾ ਦਿੱਸਣ ਲੱਗ ਪੈਂਦਾ ਹੈ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਹੇ ਖ਼ੁਦਾ ! ਤੂੰ ਦੀਦਾਰ ਦਿੰਦਾ ਹੈਂ, ਫਿਰ ਬੁਰਕਾ ਕਰ ਲੈਂਦਾ ਹੈ, ਪਰਦੇ ਵਿਚ ਚਲਾ ਜਾਂਦਾ ਹੈ, ਇੰਝ ਨਾ ਕਰ। ਜਦੋਂ ਤੂੰ ਪਰਦਾ ਕਰ ਲੈਂਦਾ ਹੈ, ਫਿਰ ਸਾਡੇ ਦੇਖਣ ਦੀ ਤੜਪ ਵੱਧ ਜਾਂਦੀ ਹੈ। ਇਸ ਨੂੰ ਖੋਲ੍ਹਦੇ ਨੇ ਨੰਦ ਲਾਲ। ਕਹਿੰਦੇ ਹਨ ਕਿ ਜਦੋਂ ਤੈਨੂੰ ਸ਼ੇਖ਼ ਸਾਅਦੀ ਖ਼ੁਦਾ ਨਾ ਦਿਖਾਈ ਦੇਵੇ ਤਾਂ ਖ਼ੁਦਾ ਬੁਰਕੇ ਵਿਚ ਨਹੀਂ, ਤੇਰੀਆਂ ਅੱਖਾਂ 'ਤੇ ਪਰਦਾ ਪੈ ਗਿਆ ਹੋਵੇਗਾ ਹੰਕਾਰ ਦਾ, ਲੋਭ ਦਾ, ਵਾਸ਼ਨਾ ਦਾ। ਤੂੰ ਆਪਣਾ ਪਰਦਾ ਹਟਾ, ਉਹ ਤਾਂ ਜਾਹਿਰ ਜ਼ਹੂਰ ਹੈ, ਹਾਜ਼ਰ ਹਜ਼ੂਰ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ-

ਹੇ ਪ੍ਰਭੂ ! ਅਜਿਹਾ ਕੋਈ ਪਰਦਾ ਹੈ ਜਿਹੜਾ ਤੈਨੂੰ ਛੁਪਾ ਦੇਵੇ ? ਫਿਰ ਪਰਦਾ ਵੱਡਾ ਹੈ, ਰੱਬ ਨਹੀਂ ਵੱਡਾ। ਫਿਰ ਪਰਦੇ ਦੀ ਪੂਜਾ ਕਰੀਏ, ਰੱਬ ਦੀ ਪੂਜਾ ਕਰਨ ਦੀ ਕੀ ਲੋੜ ਹੈ।

ਸਾਧਨਾ ਕੀ ਹੈ ? ਸਿਰਫ਼ ਅੰਦਰ ਪ੍ਰਵੇਸ਼ ਕਰਨਾ ਹੈ। ਗਿਆਨ ਨੂੰ ਇੰਨੀ ਗਹਿਰਾਈ ਤੱਕ ਲੈ ਕੇ ਜਾਣਾ ਹੈ ਤਾਂਕਿ ਬ੍ਰਹਮ ਗਿਆਨੀ ਪ੍ਰਗਟ ਹੋ ਜਾਏ। ਧਿਆਨ ਜਿੰਨਾ ਗਹਿਰਾ ਜਾਏਗਾ, ਗਿਆਨ ਉੱਨਾ ਉੱਪਰ ਉਠੇਗਾ। ਕਿਣਕਾ ਮਾਤਰ ਗਿਆਨ ਹੈ ਤਾਂ ਇਸਦਾ ਧਿਆਨ ਅਜੇ ਬਹੁਤ ਗਹਿਰਾ ਨਹੀਂ ਹੈ। ਧਿਆਨ ਤੇ ਕਰਮ ਬਾਹਰ ਜਾਣ ਤਾਂ ਧਨ ਲੱਭਦਾ ਹੈ, ਪਦਾਰਥ ਲੱਭਦੇ ਹਨ। ਸ਼ਬਦ ਤੇ ਧਿਆਨ ਅੰਦਰ ਜਾਏ, ਫਿਰ ਪ੍ਰਮਾਤਮਾ ਪ੍ਰਗਟ ਹੁੰਦਾ ਹੈ। ਪ੍ਰਮਾਤਮਾ ਬਾਹਰੋਂ ਨਹੀਂ ਮਿਲੇਗਾ। ਕਰ-ਕਰ ਕੇ ਵੀ ਨਹੀਂ ਮਿਲੇਗਾ, ਠੀਕ ਹੈ ਨਿਰਭੈ ਵੀ ਹੋ ਗਿਆ, ਹਿਰਦਾ ਬੈਰਾਗੀ ਵੀ ਹੋ ਗਿਆ। ਜੇਕਰ ਮਿਲਾਪ ਵੀ ਕਰਮਾਂ ਨਾਲ ਹੋ ਗਿਆ ਤਾਂ ਮੇਰਾ ਕੀਤਾ ਹੋਇਆ ਕਰਮ ਪ੍ਰਮਾਤਮਾ ਦੀ ਕੀਮਤ ਹੋ ਗਿਆ। ਕਰ-ਕਰ ਕੇ ਨਹੀਂ ਮਿਲਦਾ।

ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਘਾਲ ਨ ਮਿਲਿਉ ਘਾਲਣਾ ਨਾਲ ਤਾਂ ਮੈਨੂੰ ਨਹੀਂ ਮਿਲਿਆ।

*ਸੇਵ ਨਾ ਮਿਲਿਓ॥*

ਸੇਵਾ ਨਾਲ ਵੀ ਨਹੀਂ ਮਿਲਿਆ, ਦਾਨ-ਪੁੰਨ ਨਾਲ ਵੀ ਨਹੀਂ ਮਿਲਿਆ। ਜੱਪ ਨਾਲ ਵੀ ਨਹੀਂ ਮਿਲਿਆ ਪਰ ਮਿਲਿਆ, ਤਾਂ ਹੈ। ਫਿਰ ਕਿਵੇਂ ਮਿਲਿਆ ? ਸਤਿਗੁਰ ਦੱਸਦੇ ਹਨ-

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤ॥*

(ਅੰਗ ੬੭੨)

ਅਚਨਚੇਤ ਮਿਲਿਆ, ਆਪਣੇ ਆਪ ਮਿਲਿਆ। ਮੇਰਾ ਕੋਈ ਵੀ ਕਰਮ ਇਸ ਮਹਾਨ ਆਨੰਦ ਦੀ ਕੀਮਤ ਨਹੀਂ ਹੈ। ਹੱਥ-ਪੈਰ ਨਾਲ ਕਰਮ ਕਰਕੇ ਨਹੀਂ ਮਿਲਦਾ। ਮਾਨਸਿਕ ਕਰਮ ਨਾਲ ਵੀ ਨਹੀਂ ਮਿਲਦਾ। ਨਿਸ਼ਕਰਮ ਨਾਲ ਮਿਲਦਾ ਹੈ। ਜਿਵੇਂ ਹੀ ਵਿਚਾਰ ਸ਼ਾਂਤ ਹੁੰਦੇ ਹਨ, ਨਿਰੰਕਾਰ ਪ੍ਰਗਟ ਹੁੰਦਾ ਹੈ। ਅਜਿਹੀ ਹਾਲਤ ਵਿਚ ਉਹ ਜੋ ਕੁਝ ਕਰਦਾ ਹੈ, ਫਿਰ ਕਰਦਾ ਨਹੀਂ, ਉਸ ਤੋਂ ਹੁੰਦਾ ਹੈ। ਇਹ ਹਾਲਤ ਅੰਦਰੋਂ ਲੱਭਦੀ ਹੈ।

ਚੌਥੇ ਪੜਾਉ ਵਿਚ ਕਰਮ ਸਹਿਜ ਹੋ ਜਾਂਦਾ ਹੈ। ਸਹਿਜ ਸੁਇਅਮ ਤੋਂ ਜਨਮ ਲੈਂਦਾ ਹੈ ਭਾਵ ਆਪਣੇ ਆਪ ਕਰਮ ਹੋ ਰਹੇ ਹਨ, ਉਹ ਕਰਦਾ ਨਹੀਂ ਹੈ।

*ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥*

ਹੁਣ ਕਰਨਾ ਨਹੀਂ, ਨਿਸ਼ਕਰਮ ਹੋ ਗਏ। ਜਿਵੇਂ ਮਨ ਨਿਸ਼ਕਰਮ ਹੋਇਆ, ਪ੍ਰਮਾਤਮਾ ਪ੍ਰਗਟ ਹੋ ਗਿਆ। ਪ੍ਰਮਾਤਮਾ ਕਰ-ਕਰ ਕੇ ਨਹੀਂ ਮਿਲਦਾ, ਨਾ ਕਰਕੇ ਮਿਲਦਾ ਹੈ। ਜਦੋਂ ਮੈਨੂੰ ਕਈ ਮਿਲਦੇ ਹਨ ਤਾਂ ਕਹਿੰਦੇ ਹਨ ਕਿ ਛੇ ਪਾਠ ਕੀਤੇ ਹਨ ਸੁਖਮਨੀ ਸਾਹਿਬ ਦੇ। ਇਸ ਕਰਨ ਦੇ ਨਾਲ-ਨਾਲ ਕਿਤੇ ਨਿਸ਼ਕਰਮ ਵੀ ਪ੍ਰਗਟ ਹੋਵੇ, ਫਿਰ ਖੇਡ ਬਣਦੀ ਹੈ, ਨਹੀਂ ਤਾਂ

ਨਹੀਂ। ਕਰਨਾ ਜਾਰੀ ਹੈ, ਕਰਨ ਨਾਲ ਇਕ ਦਿਨ ਸਮਝ ਆਉਂਦੀ ਹੈ, ਕਰਨ ਨਾਲ ਨਹੀਂ ਮਿਲੇਗਾ। ਪਰ ਜਿੰਨੀ ਦੇਰ ਇਹ ਸਮਝ ਨਹੀਂ ਆਉਂਦੀ ਕਿ ਸਹਿਜ ਅਵਸਥਾ ਵਿਚ ਮਿਲੇਗਾ, ਉੱਨੀ ਦੇਰ ਤੱਕ ਇਹ ਕਰਨਾ ਜਾਰੀ ਰਹਿੰਦਾ ਹੈ। ਮਹਾਰਾਜ ਕਹਿੰਦੇ ਹਨ ਕਿ ਸਹਿਜ ਅਵਸਥਾ ਬਣ ਗਈ, ਹੁਣ ਸਭ ਕੁਝ ਸੁੱਤੇ-ਸਿੱਧ ਹੋ ਰਿਹਾ ਹੈ ਅਤੇ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋ ਗਈ ਹੈ।

*ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥*

ਸੁਭਾਅ ਵਿਚ ਇੰਨੀ ਗੁਰਮੁਖਤਾਈ ਆ ਗਈ ਹੈ ਕਿ ਹੁਣ ਤਨ ਨੂੰ ਤੇ ਮਨ ਨੂੰ ਪ੍ਰਮਾਤਮਾ ਤੋਂ ਇਲਾਵਾ ਕੁਝ ਵੀ ਚੰਗਾ ਨਹੀਂ ਲੱਗਦਾ। ਪ੍ਰਮਾਤਮਾ ਹੀ ਪ੍ਰਮਾਤਮਾ ਮਿੱਠਾ ਲੱਗਦਾ ਹੈ, ਚੰਗਾ ਲੱਗਦਾ ਹੈ।

*ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵਲਾਈ॥*

ਹੁਣ ਦਿਨ ਰਾਤ ਉਸੇ ਵਿਚ ਲਿਵ ਜੁੜ ਗਈ ਹੈ। ਆਨੰਦ ਬਣਿਆ ਹੋਇਆ ਹੈ।

*ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ॥*

ਮਨ ਭਾਉਂਦੇ ਪਦਾਰਥ ਦੀ ਪ੍ਰਾਪਤੀ ਹੋ ਗਈ ਤੇ ਜਦੋਂ ਪ੍ਰਾਪਤੀ ਹੋ ਗਈ, ਫਿਰ ਖਾਹਿਸ਼ਾਂ ਮਿੱਟ ਗਈਆਂ। ਪ੍ਰਮਾਤਮਾ ਦਾ ਮਿਲਣਾ ਹੀ ਸਾਰੀਆਂ ਇੱਛਾਵਾਂ ਦੀ ਪੂਰਤੀ ਹੈ। ਵਾਧਾਈ ਦਾ ਮਤਲਬ ਹੈ ਹਰ ਸਮੇਂ ਵਾਧਾ। ਰੱਸ ਵੱਧਦਾ ਜਾ ਰਿਹਾ ਹੈ, ਆਨੰਦ ਵੱਧਦਾ ਜਾ ਰਿਹਾ ਹੈ। ਉਹ ਆਪ ਅਸੀਮ ਹੈ, ਉਸ ਦਾ ਆਨੰਦ ਵੀ ਅਸੀਮ ਹੈ।

*ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥*

ਅਜਿਹਾ ਇਹ ਆਨੰਦ ਕਾਰਜ ਉਸ ਪਰੀਪੂਰਨ ਪ੍ਰਮਾਤਮਾ ਨੇ ਆਪ ਰਚਾਇਆ ਹੈ। ਜੀਵ-ਆਤਮਾ ਵਿਚ ਵਿਗਾਸ ਪੈਦਾ ਹੋ ਗਿਆ ਹੈ। ਖੇੜਾ ਪੈਦਾ ਹੋ ਗਿਆ ਹੈ ਅਤੇ ਸਭ ਕੁਝ ਸਹਿਜ ਹੋ ਗਿਆ ਹੈ। ਹੁਣ ਜੀਉਣਾ ਆਰੰਭ ਹੋ ਗਿਆ ਹੈ।

*ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥*

ਉਸ ਪਰੀਪੂਰਨ ਪ੍ਰਮਾਤਮਾ ਨੂੰ ਪ੍ਰਾਪਤ ਕਰ ਲਿਆ ਹੈ, ਜੋ ਨਾਸ਼ ਤੋਂ ਰਹਿਤ ਹੈ। ਜਿਸ ਦੀ ਖ਼ਾਤਰ ਕਰਮਾਂ ਵਿਚ ਪ੍ਰਵਿਰਤ ਹੋਏ ਸੀ, ਅੱਜ ਨਿਸ਼ਕਰਮ ਹੋ ਗਏ। ਦੋ ਆਤਮਾਵਾਂ ਦਾ ਮਿਲਣਾ ਹੋ ਗਿਆ। ਸਤਿਗੁਰ ਸਾਡੇ ਸਾਰਿਆਂ 'ਤੇ ਵੀ ਮੇਹਰ ਕਰਨ। ਇੰਨੀਆਂ ਵਿਚਾਰਾਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

---

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਬ ਤੇ ਦੂਰ ਸਬਨ ਤੇ ਨੇਰਾ

ਪਰਮ ਸਨਮਾਨ ਯੋਗ ਗੁਰੂ ਰੂਪ ਗੁਰੂ ਖ਼ਾਲਸਾ ਸਾਧਸੰਗਤਿ ਜੀਉ !

*ਸਬ ਤੇ ਦੂਰ ਸਬਨ ਤੇ ਨੇਰਾ।*
*ਜਲ ਥਲ ਮਹੀਅਲਿ ਜਾਨੇ ਬਸੇਰਾ।*

ਹੇ ਪ੍ਰਭੂ ! ਤੂੰ ਸਭ ਤੋਂ ਦੂਰ ਹੈਂ ਅਤੇ ਸਭ ਤੋਂ ਨੇੜੇ ਵੀ ਹੈਂ। ਨੇੜੇ ਤੋਂ ਨੇੜੇ ਹੈਂ, ਦੂਰ ਤੋਂ ਦੂਰ ਹੈਂ। ਦੂਰੀ ਸਥਾਨਕ ਨਹੀਂ ਹੈ, ਦੂਰੀ ਸਮੇਂ ਦੀ ਵੀ ਨਹੀਂ ਹੈ, ਦੂਰੀ ਸਮਝ ਦੀ ਹੈ। ਤੂੰ ਮੇਰੀ ਸਿਮਰਤੀ ਤੋਂ ਦੂਰ ਹੈਂ, ਮੇਰੀ ਯਾਦ ਤੇਰੇ ਤੱਕ ਨਹੀਂ ਪਹੁੰਚਦੀ। ਧਰਮ ਦੀ ਮੂਲ ਸਾਧਨਾ ਮਨ ਦੀ ਸਾਧਨਾ ਹੈ। ਜਿਹੜੀ ਕਥਾ ਸੁਣਦੇ ਹੋ, ਇਸ ਦੇ ਨਾਲ ਤਨ ਦੀ ਕਿਸੀ ਵੀ ਜ਼ਰੂਰਤ ਦੀ ਪੂਰਤੀ ਨਹੀਂ ਹੁੰਦੀ, ਇਹ ਮਨ ਲਈ ਹੈ।

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥*

(ਅੰਗ ੩੪੨)

ਮਨ ਜਿਸਨੂੰ ਮੰਨ ਲੈਂਦਾ ਹੈ, ਉਹ ਤਾਂ ਹੈ, ਜਿਸਨੂੰ ਨਹੀਂ ਮੰਨਦਾ, ਉਹ ਨਹੀਂ ਹੈ। ਧਰਮ ਦੀ ਸਾਧਨਾ ਹੈ ਮਨ। ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨ ਲਵੇ ਇਸ ਤਰ੍ਹਾਂ ਜਿਵੇਂ ਇਸਨੇ ਪੁੱਤਰ ਨੂੰ ਪੁੱਤਰ ਕਰਕੇ ਮੰਨ ਲਿਆ ਹੈ, ਮਿੱਤਰ ਨੂੰ ਮਿੱਤਰ ਕਰਕੇ ਮੰਨ ਲਿਆ ਹੈ, ਪਿਤਾ ਨੂੰ ਪਿਤਾ ਕਰਕੇ ਮੰਨ ਲਿਆ ਹੈ, ਮਾਂ ਨੂੰ ਮਾਂ ਕਰਕੇ ਮੰਨ ਲਿਆ ਹੈ, ਪਤਨੀ ਨੂੰ ਪਤਨੀ ਕਰਕੇ ਮੰਨ ਲਿਆ ਹੈ, ਪਤੀ ਨੂੰ ਪਤੀ ਕਰਕੇ ਮੰਨ ਲਿਆ ਹੈ। ਪਰ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਨਹੀਂ ਮੰਨਦਾ। ਤੁਸੀਂ ਕਹੋਗੇ ਸਾਡਾ ਮਨ ਤਾਂ ਮੰਨਦਾ ਹੈ। ਅਸੀਂ ਗੁਰਦੁਆਰੇ ਆਏ ਹਾਂ। ਸਤਿਗੁਰ ਇਸਨੂੰ ਨਹੀਂ ਮੰਨਦੇ। ਗੁਰੂ ਨੂੰ ਮੰਨਣਾ ਹੋਰ ਗੱਲ ਹੈ, ਗੁਰੂ ਕੋਲੋਂ ਮੰਗਣਾ ਹੋਰ ਗੱਲ ਹੈ। ਅਸੀਂ ਮੰਨਦੇ ਨਹੀਂ, ਮੰਗਦੇ ਹਾਂ। ਕੋਈ ਕਾਮਨਾ ਹੈ ਲੈ ਆਉਂਦੀ ਹੈ। ਮੰਗਾਂ ਲਿਆਉਂਦੀਆਂ ਹਨ, ਗੁਰੂ ਨਹੀਂ ਲਿਆਉਂਦਾ।

ਇਸ ਸੰਬੰਧ ਵਿਚ ਮੈਂ ਬਾਵਨ ਅੱਖਰੀ ਦੇ ਦੋ ਵਾਕ ਤੁਹਾਨੂੰ ਸਰਵਨ ਕਰਾਵਾਂ ਇਕ ਭਗਤ ਕਬੀਰ ਦਾ ਤੇ ਇਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ।

ਗਉੜੀ ਸ੍ਰੀ ਕਬੀਰ ਜੀ ਬਾਵਨ ਅਖਰੀ॥

ਭਗਤ ਕਬੀਰ ਕਹਿੰਦੇ ਹਨ-



*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥*

(ਅੰਗ ੩੪੨)

ਮਨ ਵਰਗਾ ਹੋਰ ਕੋਈ ਵੀ ਨਹੀਂ। ਕਿਉਂ? ਮਨ ਜਿਸਨੂੰ ਮੰਨ ਲੈਂਦਾ ਹੈ, ਉਹ ਤਾਂ ਹੈ, ਜਿਸਨੂੰ ਨਹੀਂ ਮੰਨਦਾ, ਉਹ ਨਹੀਂ ਹੈ।

*ਕਹੁ ਕਬੀਰ ਇਹੁ ਰਾਮ ਕੀ ਅੰਸੁ॥*

(ਅੰਗ ੮੭੧)

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਮਨ ਸੰਸਾਰ ਨੂੰ ਮੰਨੇ ਤਾਂ ਸੰਸਾਰ ਦਾ ਰੂਪ ਹੋ ਜਾਂਦਾ ਹੈ, ਮਨ ਨਿਰੰਕਾਰ ਨੂੰ ਮੰਨੇ ਤਾਂ ਨਿਰੰਕਾਰ ਦਾ ਰੂਪ ਹੋ ਜਾਂਦਾ ਹੈ। ਤੁਸੀਂ ਆਖੋਗੇ ਜਿਹੜੇ ਨਹੀਂ ਮੰਦਿਰ, ਮਸਜਿਦ, ਗੁਰਦੁਆਰੇ ਆਉਂਦੇ, ਜਿਹੜੇ ਨਹੀਂ ਪੂਜਾ ਪਾਠ ਕਰਦੇ, ਜਿਹੜੇ ਨਹੀਂ ਜੱਪ-ਤੱਪ ਕਰਦੇ, ਉਹ ਨਹੀਂ ਮੰਨਦੇ, ਅਸੀਂ ਤਾਂ ਮੰਨਦੇ ਹਾਂ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਅਸੀਂ ਵੀ ਨਹੀਂ ਮੰਨਦੇ। ਗੁਰੂ ਨੂੰ ਮੰਨਦੇ ਨਹੀਂ, ਗੁਰੂ ਕੋਲੋਂ ਮੰਗਦੇ ਹਾਂ। ਆਖਣ ਵਿਚ ਮੰਗਣਾ ਹੁੰਦਾ ਹੈ।

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*

(ਜਪੁਜੀ ਸਾਹਿਬ)

ਇਹ ਦੇ, ਉਹ ਦੇ। ਉਹ ਦੇਈ ਜਾਂਦਾ ਹੈ। ਮਨੁੱਖ ਕਹਿੰਦਾ ਹੈ ਕਿ ਇਹ ਵੀ ਮੇਰੇ ਘਰ ਆ ਜਾਵੇ, ਉਹ ਵੀ ਮੇਰੇ ਘਰ ਆ ਜਾਵੇ ਤੇ ਪ੍ਰਮਾਤਮਾ ਜਦੋਂ ਕਹਿੰਦਾ ਹੈ ਕਿ ਮੈਂ ਵੀ ਤੇਰੇ ਘਰ ਆ ਜਾਵਾਂ ਤਾਂ ਕਹਿੰਦਾ ਹੈ, ਨਹੀਂ ਨਹੀਂ, ਤੂੰ ਨਾ ਆ। ਤੇਰੀ ਲੋੜ ਨਹੀਂ। ਮਨੁੱਖ ਪ੍ਰਮਾਤਮਾ ਨੂੰ ਛੱਡ ਕੇ ਬਾਕੀ ਸਭ ਕੁਝ ਮੰਗਦਾ ਹੈ।

ਹੁਣ ਮੈਂ ਬਾਵਨ ਅੱਖਰੀ ਗੁਰੂ ਅਰਜਨ ਦੇਵ ਜੀ ਦੀ ਤੁਹਾਨੂੰ ਸਰਵਨ ਕਰਾਵਾਂ। ਮਮੇ ਅੱਖਰ ਤੋਂ ਪੰਚਮ ਗੁਰੂ ਜੀ ਕਹਿੰਦੇ ਹਨ ਕਿ ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਉਹ ਕਹਿੰਦੇ ਹਨ-

*ਮਮਾ ਮਾਗਨਹਾਰ ਇਆਨਾ॥*

ਇਹ ਪ੍ਰਮਾਤਮਾ ਕੋਲੋਂ ਪ੍ਰਮਾਤਮਾ ਨੂੰ ਛੱਡ ਕੇ ਬਾਕੀ ਸਭ ਕੁਝ ਮੰਗਦਾ ਹੈ। ਇਆਣਾ ਹੈ, ਮੂਰਖ ਹੈ।

*ਮਮਾ ਮਾਗਨਹਾਰ ਇਆਨਾ॥ ਦੇਨਹਾਰ ਦੇ ਰਹਿਓ ਸੁਜਾਨਾ॥*

(ਅੰਗ ੨੫੮)

ਜੋ ਸਾਡੀਆਂ ਲੋੜਾਂ ਹਨ, ਤੂੰ ਉਂਝ ਦੇਈ ਜਾਂਦਾ ਹੈਂ, ਪਰ

*ਜਉ ਮਾਗਹਿ ਤਉ ਮਾਗਹਿ ਬੀਆ॥*
*ਜਾ ਤੇ ਕੁਸਲ ਨ ਕਾਹੂ ਥੀਆ॥*

ਜਦੋਂ ਵੀ ਪ੍ਰਮਾਤਮਾ ਕੋਲੋਂ ਮੰਗਦਾ ਹੈ, ਪ੍ਰਮਾਤਮਾ ਨੂੰ ਛੱਡ ਕੇ ਹੋਰ-ਹੋਰ ਮੰਗਦਾ ਹੈ, ਪ੍ਰਮਾਤਮਾ ਨੂੰ ਨਹੀਂ ਮੰਗਦਾ। ਹੁਣ ਸਤਿਗੁਰੂ ਸਮਝਾਉਂਦੇ ਹਨ ਮਮੇ ਅੱਖਰ ਤੋਂ।

*ਮਾਗਨਿ ਮਾਗ ਤ ਏਕਹਿ ਮਾਗ॥*
*ਨਾਨਕ ਜਾ ਤੇ ਪਰਹਿ ਪਰਾਗ॥*

(ਅੰਗ ੨੫੮)

ਮੰਗਣਾ ਹੈ, ਤਾਂ ਤੂੰ ਇਕ ਨੂੰ ਮੰਗ। ਦਰਖ਼ਤ ਨੂੰ ਮੰਗ, ਛਾਂ ਤਾਂ ਆਪੇ ਆ ਜਾਏਗੀ, ਫੁੱਲ ਆਪੇ ਆ ਜਾਣਗੇ, ਫੱਲ ਆਪੇ ਆ ਜਾਣਗੇ, ਪੱਤੇ ਆਪੇ ਆ ਜਾਣਗੇ। ਪਰ ਇਹ ਫੁੱਲ ਮੰਗਦਾ ਹੈ, ਦਰਖ਼ਤ ਨਹੀਂ ਮੰਗਦਾ, ਛਾਂ ਮੰਗਦਾ ਹੈ, ਦਰਖ਼ਤ ਨਹੀਂ ਮੰਗਦਾ। ਇਸ ਲਈ ਸਾਹਿਬ ਕਹਿੰਦੇ ਹਨ ਕਿ ਇਆਣਾ ਹੈ, ਮੂਰਖ ਹੈ। ਮਹਾਰਾਜ ਕਹਿੰਦੇ ਹਨ-

*ਜਉ ਮਾਗਹਿ ਤਉ ਮਾਗਹਿ ਬੀਆ॥*
*ਜਾ ਤੇ ਕੁਸਲ ਨਾ ਕਾਹੂ ਥੀਆ॥*

ਉਸਦੇ ਨਾਲ ਲੋੜਾਂ ਦੀ ਪੂਰਤੀ ਹੋ ਜਾਂਦੀ ਹੈ ਪਰ ਸੁੱਖ ਨਹੀਂ ਮਿਲਦਾ। ਧਨ ਮਿਲਦਾ ਗਿਅ, ਸੁੱਖ ਨਹੀਂ ਮਿਲਿਆ, ਕੁਰਲਾਉਂਦਾ ਪਿਆ ਹੈ, ਰੋਂਦਾ ਪਿਆ ਹੈ। ਔਲਾਦ ਮਿਲ ਗਈ ਹੈ ਪਰ ਔਲਾਦ ਵਾਲੇ ਵੀ ਰੋਂਦੇ ਦਿਖਾਈ ਦਿੰਦੇ ਪਏ ਹਨ। ਮਕਾਨ ਮਿਲ ਗਿਆ ਹੈ, ਰੋਜ਼ਗਾਰ ਮਿਲ ਗਿਆ ਹੈ। ਲੋੜਾਂ ਦੀ ਪੂਰਤੀ ਹੋ ਜਾਂਦੀ ਹੈ, ਪਰ ਸੁੱਖ ਨਹੀਂ ਮਿਲਦਾ। ਜਿਸ ਨਾਲ ਆਨੰਦ ਮਿਲ ਸਕਦਾ ਹੈ, ਉਹ ਮਨੁੱਖ ਮੰਗਦਾ ਹੀ ਨਹੀਂ। ਇਸ ਲਈ ਸਾਹਿਬ ਕਹਿੰਦੇ ਹਨ-

*ਮਾਗਨਿ ਮਾਗ ਤ ਏਕਹਿ ਮਾਗ॥*
*ਨਾਨਕ ਜਾ ਤੇ ਪਰੇ ਪਰਾਗ॥*

(ਅੰਗ ੨੫੮)

ਇਕ ਚੋਟੀ ਦੇ ਸ਼ਾਇਰ ਦਾ ਬੜਾ ਸੁੰਦਰ ਬੋਲ ਹੈ। ਉਹ ਕਹਿੰਦਾ ਹੈ-

*ਸਭ ਕੁਛ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ।*

ਕਹਿੰਦਾ ਹੈ, ਜਿਸ ਦਿਨ ਦਾ ਮੈਂ ਰੱਬ ਕੋਲੋਂ ਰੱਬ ਨੂੰ ਹੀ ਮੰਗਿਆ ਹੈ ਤਾਂ-

*ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਦ।*

ਹੁਣ ਇਸ ਪ੍ਰਾਰਥਨਾ ਤੋਂ ਬਾਅਦ ਕੁਝ ਹੋਰ ਪ੍ਰਾਰਥਨਾ ਕਰਨ ਨੂੰ ਜੀਅ ਨਹੀਂ ਕਰਦਾ। ਖ਼ੁਦਾ ਨੂੰ ਮੰਗ ਕੇ ਮੈਂ ਸਭ ਕੁਝ ਮੰਗ ਲਿਆ ਹੈ। ਖ਼ੁਦਾ ਨੂੰ ਛੱਡ ਕੇ ਸਭ ਕੁਝ ਵੀ ਮੰਗ ਲਈਏ,

ਕੁਝ ਵੀ ਨਹੀਂ ਹੈ। ਗੁਰੂ ਅਰਜਨ ਦੇਵ ਜੀ ਸਾਫ਼ ਕਹਿੰਦੇ ਹਨ-

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥*

(ਅੰਗ ੯੫੮)

ਸੰਸਾਰ ਦੇ ਮਾਰਗ 'ਤੇ ਚੱਲ ਕੇ ਬਹੁਤ ਕੁਝ ਪ੍ਰਾਪਤ ਵੀ ਹੋ ਜਾਏ ਪਰ ਅਖ਼ੀਰਲਾ ਅਨੁਭਵ ਇਹ ਕਹਿੰਦਾ ਹੈ ਕਿ ਹੱਥ ਖ਼ਾਲੀ ਰਹਿ ਜਾਂਦੇ ਹਨ, ਕੁਝ ਵੀ ਨਹੀਂ ਮਿਲਿਆ। ਸਭ ਕੁਝ ਮਿਲਕੇ ਇਹ ਬੋਧ ਹੁੰਦਾ ਹੈ। ਬਹੁਤਾ ਧਨ ਪ੍ਰਾਪਤ ਕਰ ਲੈਣ ਦਾ ਇਕ ਲਾਭ ਹੈ। ਤੁਸੀਂ ਕਹੋਗੇ ਕਿ ਕੀ ਲਾਭ ਹੈ? ਅੰਦਰ ਦੀ ਗ਼ਰੀਬੀ ਦਿਖਾਈ ਦੇਣ ਲੱਗ ਪੈਂਦੀ ਹੈ।

ਇਕ ਗ਼ਰੀਬ ਮਨੁੱਖ ਨੂੰ ਅੰਦਰ ਦੀ ਗ਼ਰੀਬੀ ਨਹੀਂ ਦਿਖਾਈ ਦਿੰਦੀ। ਕਿਉਂ? ਅਜੇ ਵਿਚਾਰਾ ਬਾਹਰੋਂ ਗ਼ਰੀਬ ਹੈ। ਜੇਕਰ ਇਕ ਗ਼ਰੀਬ ਮਨੁੱਖ ਨੂੰ ਅੰਦਰ ਦੀ ਗ਼ਰੀਬੀ ਦਿਖਾਈ ਦੇ ਰਹੀ ਹੈ ਤਾਂ ਇਹ ਕੋਈ ਪੂਰਬਲੇ ਉਸਦੇ ਸੰਸਕਾਰ ਹੋਣਗੇ, ਪੂਰਬਲੀ ਤਪੱਸਿਆ ਹੋਵੇਗੀ, ਵਰਨਾ ਅਜਿਹਾ ਨਹੀਂ ਹੁੰਦਾ। ਪਰ ਇਕ ਚੋਟੀ ਦੇ ਧਨਵਾਨ ਨੂੰ ਵੀ ਅੰਦਰ ਦੀ ਗ਼ਰੀਬੀ ਦਿਖਾਈ ਨਹੀਂ ਦਿੱਤੀ ਤਾਂ ਉਹ ਮਹਾਂ-ਮੂਰਖ ਹੋਵੇਗਾ, ਦਿਲ ਦਿਮਾਗ਼ ਦੀ ਥਾਂ 'ਤੇ ਉਸਦੇ ਕੋਲ ਪੱਥਰ ਹੋਵੇਗਾ। ਬਹੁਤਾ ਗਿਆਨ ਪ੍ਰਾਪਤ ਕਰ ਲੈਣ ਦਾ ਇਕ ਲਾਭ ਹੈ ਕਿ ਅੰਦਰ ਦੀ ਅਗਿਆਨਤਾ ਦਿਖਾਈ ਦੇਣ ਲੱਗ ਪੈਂਦੀ ਹੈਂ। ਬੜਾ ਦਾਰਸ਼ਨਿਕ ਹੈ, ਚਿੰਤਕ ਹੈ, ਫ਼ਿਲੋਸਫ਼ਰ ਹੈ, ਬੜੀਆਂ ਡਿਗਰੀਆਂ ਹਨ, ਬੜਾ ਗਿਆਨ ਹਾਸਿਲ ਕੀਤਾ ਹੈ। ਇਕ ਅਗਿਆਨੀ ਮਨੁੱਖ ਨੂੰ, ਇਕ ਅੰਜਾਣ ਮਨੁੱਖ ਨੂੰ ਅੰਦਰ ਦਾ ਅਗਿਆਨ ਨਹੀਂ ਦਿਖਾਈ ਦਿੰਦਾ, ਕਿਉਂਕਿ ਉਹ ਅਜੇ ਬਾਹਰੋਂ ਵੀ ਅਗਿਆਨੀ ਹੈ। ਬਾਹਰੋਂ ਵੀ ਕੁਝ ਨਹੀਂ ਜਾਣਦਾ। ਪਰ ਜੇ ਇਕ ਅਗਿਆਨੀ ਮਨੁੱਖ ਨੂੰ, ਅਨਪੜ੍ਹ ਮਨੁੱਖ ਨੂੰ ਅੰਦਰ ਦਾ ਅਗਿਆਨ ਦਿਖਾਈ ਦਿੱਤਾ ਹੈ ਤਾਂ ਇਸ ਦਾ ਬਹੁਤ ਗਹਿਰਾ ਜੱਪ-ਤੱਪ ਹੋਵੇਗਾ, ਪੂਰਬਲੀ ਸਾਧਨਾ ਹੋਵੇਗੀ, ਪੂਰਬਲੇ ਸੰਸਕਾਰ ਹੋਣਗੇ ਵਰਨਾ ਇਸ ਤਰ੍ਹਾਂ ਹੁੰਦਾ ਨਹੀਂ। ਪਰ ਇਕ ਬਹੁਤ ਵੱਡੇ ਗਿਆਨੀ ਨੂੰ ਵੀ ਜੇ ਅੰਦਰ ਦਾ ਅਗਿਆਨ ਦਿਖਾਈ ਨਾ ਦਿੰਦਾ ਹੋਵੇ ਤਾਂ ਮਹਾਂ-ਮੂਰਖ ਹੈ ਅਤੇ ਉਹ ਸਾਰਾ ਗਿਆਨ ਬਸ ਉਸ ਦੇ ਸਿਰ ਦਾ ਬੋਝ ਹੀ ਹੋਵੇਗਾ, ਹੋਰ ਕੁਝ ਵੀ ਨਹੀਂ।

ਇਸਨੂੰ ਸ਼ੇਖ਼ ਸਾਅਦੀ ਇੰਝ ਬਿਆਨ ਕਰਦੇ ਹਨ ਕਿ ਇਕ ਖੋਤੇ ਦੇ ਉੱਤੇ ਸੌ ਪੋਥੀਆਂ ਕੁਰਾਨ ਸ਼ਰੀਫ਼ ਦੀਆਂ ਲੱਦ ਦੇਈਏ। ਉਹ ਖੋਤਾ ਇਕ ਮਸਜਿਦ ਤੋਂ ਦੂਜੀ ਮਸਜਿਦ ਵਿਚ ਪਹੁੰਚਾ ਦੇਵੇ। ਇਕ ਸ਼ਹਿਰ ਤੋਂ ਦੂਜੇ ਸ਼ਹਿਰ ਪਹੁੰਚਾ ਦੇਵੇ ਤਾਂ ਕੀ ਖੋਤਾ ਆਲਮ ਫ਼ਾਜ਼ਲ ਬਣ ਜਾਏਗਾ? ਮੌਲਵੀ ਬਣ ਜਾਏਗਾ? ਇਕ ਖੋਤਾ ਸੌ ਪੋਥੀਆਂ ਭਗਵਤ ਗੀਤਾ ਦੀਆਂ ਇਕ ਮੰਦਿਰ ਤੋਂ ਦੂਜੇ ਮੰਦਿਰ ਵਿਚ ਪਹੁੰਚਾ ਦੇਵੇ ਤਾਂ ਕੀ ਉਹ ਭਗਤ ਬਣ ਜਾਏਗਾ? ਸੰਤ ਬਣ ਜਾਏਗਾ? ਇਕ ਖੱਚਰ ਹਜ਼ਾਰ ਸੁੰਦਰ ਗੁਟਕੇ, ਪੰਜ ਗ੍ਰੰਥੀਆਂ ਲੱਦ ਕੇ ਇਕ ਗੁਰਦੁਆਰੇ ਤੋਂ ਦੂਜੇ ਗੁਰਦੁਆਰੇ ਵਿਚ ਪਹੁੰਚਾ ਦੇਵੇ ਤਾਂ ਕੀ ਉਹ ਖੋਤਾ ਬ੍ਰਹਮ-ਗਿਆਨੀ ਹੋ ਜਾਏਗਾ? ਇਕ

ਖੋਤੇ ਉਤੇ ਜਿਸ 'ਤੇ ਪੋਥੀਆਂ ਲੱਦੀਆਂ ਹਨ, ਖੋਤੇ ਦਾ ਖੋਤਾ ਹੀ ਹੈ, ਦਿਮਾਗ਼ ਜਿਸ 'ਤੇ ਗ੍ਰੰਥ ਲੱਦੇ ਹੋਏ ਹਨ, ਖੋਤੇ ਦਾ ਖੋਤਾ ਹੀ ਹੈ। ਗਿਆਨ ਸਿਰ ਦਾ ਬੋਝ ਹੈ। ਇਕਬਾਲ ਕਹਿੰਦੇ ਹਨ-

ਖੁਲੀ ਕਿਤਾਬ ਕੋ ਫਰੋਲ ਨਹੀਂ ਕਿ ਤੂੰ ਕਿਤਾਬੇ ਖ਼ੁਦਾ ਮੇਂ ਸਾਹਿਬੇ ਕਿਤਾਬ ਨਹੀਂ।

ਤੂੰ ਕਿਤਾਬ ਨੂੰ ਪੜ੍ਹਨ ਵਾਲਾ ਹੈਂ। ਜੋ ਕਿਤਾਬ ਵਿਚ ਹੈ ਉਹ ਤੂੰ ਨਹੀਂ ਹੈਂ। ਤੂੰ ਕੁਰਾਨ ਨੂੰ ਪੜ੍ਹਨ ਵਾਲਾ ਹੈਂ, ਜੋ ਕੁਝ ਕੁਰਾਨ ਵਿਚ ਹੈ, ਉਹ ਤੂੰ ਨਹੀਂ ਹੈਂ। ਤੂੰ ਭਗਵਤ ਗੀਤਾ ਨੂੰ ਪੜ੍ਹਨ ਵਾਲਾ ਹੈਂ, ਜੋ ਕੁਝ ਭਗਵਤ ਗੀਤਾ ਵਿਚ ਹੈ, ਉਹ ਤੂੰ ਨਹੀਂ ਹੈਂ। ਤੂੰ ਸਿਰਫ਼ ਗੁਰੂ ਦੀ ਬਾਣੀ ਪੜ੍ਹਨ ਵਾਲਾ ਹੈਂ। ਬਾਣੀ ਵਿਚ ਜੋ ਕੁਝ ਹੈ, ਉਹ ਤੂੰ ਨਹੀਂ ਹੈਂ। ਸ਼ੇਖ਼ ਸਾਅਦੀ ਕਹਿੰਦੇ ਹਨ ਕਿ ਖੋਤੇ ਉਤੇ ਲੱਦੀਆਂ ਕਿਤਾਬਾਂ ਹਨ ਹੋਰ ਕੁਝ ਵੀ ਨਹੀਂ।

ਇਸ ਸਦੀ ਵਿਚ ਗਿਆਨੀ ਤਾਂ ਬਹੁਤ ਹੋ ਗਏ ਹਨ, ਪਰ ਦਿਲ ਦਿਮਾਗ਼ ਤਾਂ ਪੱਥਰ ਹੈ। ਇਸ ਲਈ ਖ਼ਤਰਾ ਬਹੁਤ ਵੱਧ ਗਿਆ ਹੈ। ਪੜ੍ਹਾਈ-ਲਿਖਾਈ ਦੇ ਨਾਲ ਖ਼ਤਰਾ ਵੱਧ ਗਿਆ ਹੈ। ਤੁਸੀਂ ਕਹੋਗੇ ਕਿਸ ਤਰ੍ਹਾਂ? ਚਾਰ-ਪੰਜ ਸਾਲ ਪਹਿਲਾਂ ਨੇਪਾਲ ਵਿਚ ਜਿਨ੍ਹਾਂ ਨੇ ਇੰਡੀਅਨ ਏਅਰਲੈਂਡ ਦਾ ਜਹਾਜ਼ ਹਾਈਜੈਕ ਕੀਤਾ, ਉਹ ਪੰਜੇ ਦੇ ਪੰਜੇ ਗਰੈਜੂਏਟ ਸਨ। ਅਨਪੜ੍ਹ ਮਨੁੱਖ ਇਸ ਤਰ੍ਹਾਂ ਦੀ ਪਲੈਨਿੰਗ ਨਹੀਂ ਕਰ ਸਕਦਾ। ਕੀ ਅਨਪੜ੍ਹ ਮਨੁੱਖ ਜਹਾਜ਼ ਚਲਾ ਸਕਦਾ ਹੈ? ਅਨਪੜ੍ਹ ਮਨੁੱਖ ਇਹ ਨਹੀਂ ਕਰ ਸਕਦਾ। ਜਿਵੇਂ-ਜਿਵੇਂ ਮਨੁੱਖ ਜ਼ਿਆਦਾ ਪੜ੍ਹ ਲਿਖ ਗਿਆ ਹੈ, ਯਕੀਨ ਜਾਣੋ, ਜ਼ਿਆਦਾ ਖ਼ੂੰਖ਼ਾਰ ਹੋ ਗਿਆ ਹੈ।

ਪ੍ਰਭੂ ਨੂੰ ਅਨਪੜ੍ਹ ਮਨੁੱਖ ਵੀ ਪ੍ਰਾਪਤ ਕਰ ਸਕਦਾ ਹੈ। ਕਿਉਂ? ਧਰਮ ਦੀ ਸਾਧਨਾ ਜੱਪ 'ਤੇ ਖੜੀ ਹੈ।

*ਜੋ ਪ੍ਰਾਣੀ ਗੋਵਿੰਦੁ ਧਿਆਵੈ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ॥*

(ਅੰਗ ੧੯੭)

ਬਹੁਤੀ ਤਾਕਤ ਪ੍ਰਾਪਤ ਕਰ ਲੈਣ ਦਾ ਇਕ ਲਾਭ ਹੈ ਕਿ ਅੰਦਰ ਦੀ ਕਮਜ਼ੋਰੀ ਦਿਖਾਈ ਦੇਣ ਲੱਗ ਪੈਂਦੀ ਹੈ। ਇਕ ਕਮਜ਼ੋਰ ਮਨੁੱਖ ਨੂੰ ਅੰਦਰ ਦੀ ਕਮਜ਼ੋਰੀ ਨਹੀਂ ਦਿਖਾਈ ਦਿੰਦੀ, ਕਿਉਂਕਿ ਅਜੇ ਤਾਂ ਵਿਚਾਰਾ ਬਾਹਰੋਂ ਕਮਜ਼ੋਰ ਹੈ। ਨਾ ਪਿੰਡ ਦਾ ਚੌਧਰੀ ਹੈ, ਅਜੇ ਤਾਂ ਉਸਦਾ ਘਰ ਵਿਚ ਹੀ ਹੁਕਮ ਨਹੀਂ ਚੱਲਦਾ, ਪਿੰਡ ਦੀ, ਪ੍ਰਾਂਤ ਦੀ ਗੱਲ ਤਾਂ ਛੱਡੋ। ਪਰ ਜੇ ਇਕ ਕਮਜ਼ੋਰ ਮਨੁੱਖ ਨੂੰ ਅੰਦਰ ਦੀ ਕਮਜ਼ੋਰੀ ਦਿਖਾਈ ਦਿੱਤੀ ਹੈ ਤਾਂ ਇਹ ਇਸਦੀ ਪੂਰਬਲੀ ਤਪੱਸਿਆ ਹੋਵੇਗੀ। ਪਰ ਇਕ ਮਹਾਨ ਸ਼ਕਤੀਸ਼ਾਲੀ ਨੂੰ ਅੰਦਰ ਦੀ ਕਮਜ਼ੋਰੀ ਨਹੀਂ ਦਿਖਾਈ ਦਿੱਤੀ ਤਾਂ ਦਿਲ ਦਿਮਾਗ਼ ਦੀ ਥਾਂ 'ਤੇ ਇਸਦੇ ਕੋਲ ਪੱਥਰ ਹੋਵੇਗਾ। ਸਿਆਣੇ ਮਨੁੱਖ ਨੂੰ ਅੰਦਰ ਦੀ ਕਮਜ਼ੋਰੀ ਦਿਖਾਈ ਦਿੰਦੀ ਹੈ।

ਸਿਕੰਦਰ ਖੁੱਲ੍ਹੇ ਮੈਦਾਨ ਵਿਚ ਖੁੱਲ੍ਹੀ ਹਵਾ ਵਿਚ ਸਿੰਘਾਸਣ 'ਤੇ ਬੈਠਾ ਸੀ। ਉਪਰੋਂ ਕਾਂ

ਲੰਘਿਆ ਤੇ ਵਿੱਠ ਕਰ ਗਿਆ। ਕਹਿੰਦਾ ਹੈ ਕਿ ਕਿਹੜੀ ਗੱਲ ਦਾ ਸਿਕੰਦਰ ਮਹਾਨ ਹਾਂ, ਸਾਡਾ ਹੁਕਮ ਤਾਂ ਕਾਂ 'ਤੇ ਵੀ ਨਹੀਂ ਚੱਲਦਾ। ਵਿੱਠ ਕਰ ਗਿਆ। ਇਸਦਾ ਮਤਲਬ ਉਸਨੂੰ ਅੰਦਰ ਦੀ ਕਮਜ਼ੋਰੀ ਦਿਖਾਈ ਦਿੱਤੀ ਕਿ ਮੇਰਾ ਹੁਕਮ ਹਰ ਥਾਂ ਨਹੀਂ ਚੱਲਦਾ। ਮਰਦੇ ਸਮੇਂ ਵਾਪਿਸ ਯੂਨਾਨ ਨਹੀਂ ਜਾ ਸਕਿਆ, ਰਸਤੇ ਵਿਚ ਹੀ ਦੱਮ ਤੋੜ ਗਿਆ ਸੀ। ਮਰਦੇ ਸਮੇਂ ਉਸਦੇ ਮੂੰਹੋਂ ਇਹੀ ਨਿਕਲਿਆ ਸੀ ਕਿ ਸੰਸਾਰ ਤੋਂ ਇਕ ਮਹਾਨ ਕਮਜ਼ੋਰ ਮਨੁੱਖ ਜਾ ਰਿਹਾ ਹੈ ਜਿਸਦੇ ਹੱਥਾਂ ਵਿਚ ਕੁਝ ਵੀ ਨਹੀਂ। ਬਸ ਬਹੁਤਾ ਗਿਆਨ, ਬਹੁਤਾ ਧਨ ਪ੍ਰਾਪਤ ਕਰ ਲੈਣ ਦਾ ਇੰਨਾ ਲਾਭ ਹੈ ਕਿ ਅੰਦਰ ਦੀ ਨਿਰਧਨਤਾ ਦਿਖਾਈ ਦਿੰਦੀ ਹੈ। ਲੋੜਾਂ ਦੀ ਪੂਰਤੀ ਤਾਂ ਹੋ ਜਾਂਦੀ ਹੈ, ਪਰ ਲੋਭ ਦੀ ਨਹੀਂ ਹੁੰਦੀ।

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਇਹ ਪ੍ਰਮਾਤਮਾ ਨੂੰ ਮੰਨਦਾ ਨਹੀਂ, ਮੰਗਦਾ ਹੈ।

*ਮਮਾ ਮਾਗਨਹਾਰ ਇਆਨਾ ॥*
*ਦੇਨਹਾਰ ਦੇ ਰਹਿਓ ਸੁਜਾਨਾ ॥*
*ਜਉ ਮਾਗਹਿ ਤਉ ਮਾਗਹਿ ਬੀਆ ॥*
*ਜਾ ਤੇ ਕੁਸਲ ਨ ਕਾਹੂ ਥੀਆ ॥*
*ਮਾਗਨਿ ਮਾਗ ਤ ਏਕਹਿ ਮਾਗ ॥*
*ਨਾਨਕ ਜਾ ਤੇ ਪਰਹਿ ਪਰਾਗ ॥*

(ਅੰਗ ੨੫੮)

ਮੰਗਣਾ ਹੈ ਉਸ ਪ੍ਰਮਾਤਮਾ ਕੋਲੋਂ ਤਾਂ ਪ੍ਰਮਾਤਮਾ ਨੂੰ ਹੀ ਮੰਗ ਲੈ। ਪ੍ਰਮਾਤਮਾ ਕੋਲੋਂ ਪ੍ਰਮਾਤਮਾ ਨੂੰ ਉਹੀ ਮੰਗ ਸਕਦਾ ਹੈ, ਜਿਸ ਨੂੰ ਸਮਝ ਹੈ ਤੇ ਜੋ ਪ੍ਰਮਾਤਮਾ ਨੂੰ ਮੰਨਦਾ ਹੈ। ਜੋ ਮੰਗਦਾ ਹੈ ਉਸਨੂੰ ਤਾਂ ਗੁਰੂ ਅਰਜਨ ਦੇਵ ਜੀ ਇਆਣਾ ਕਹਿ ਰਹੇ ਹਨ। ਜੋ ਮੰਨਦਾ ਹੈ, ਉਸਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਮੰਨੇ ਕੀ ਗਤਿ ਕਹੀ ਨ ਜਾਇ ॥*
*ਜੇ ਕੋ ਕਹੈ ਪਿਛੈ ਪਛੁਤਾਇ ॥*

(ਜਪੁਜੀ ਸਾਹਿਬ)

ਮਨੁੱਖ ਨੇ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਨਹੀਂ ਮੰਨਿਆ। ਇਸਦਾ ਵਿਵਹਾਰ ਇਸਦੀ ਜ਼ਿੰਦਗੀ ਦੱਸਦੀ ਪਈ ਹੈ ਕਿ ਇਸ ਨੇ ਪ੍ਰਮਾਤਮਾ ਕਰਕੇ ਨਹੀਂ ਮੰਨਿਆ। ਇਸ ਦਾ ਕਾਰਨ ਇਹ ਹੈ ਕਿ ਇਹ ਅਜੇ ਸਮਝ ਤੋਂ ਦੂਰ ਹੈ, ਸਿਮਰਤੀ ਤੋਂ ਦੂਰ ਹੈ।

*ਸਬ ਤੇ ਦੂਰ ਸਬਨ ਤੇ ਨੇਰਾ।*

ਅਸੀਂ ਪ੍ਰਮਾਤਮਾ ਨੂੰ ਗਵਾਇਆ ਨਹੀਂ, ਗਵਾ ਨਹੀਂ ਸਕਦੇ। ਭੁਲਾਇਆ ਹੈ, ਭੁਲਾ ਸਕਦੇ ਹਾਂ। ਭੁੱਲਦਿਆਂ ਹੀ ਸੰਬੰਧ ਟੁੱਟ ਜਾਂਦੇ ਹਨ ਤੇ ਯਾਦ ਕਰਦਿਆਂ ਹੀ ਸੰਬੰਧ ਜੁੜ ਜਾਂਦੇ ਹਨ। ਮਿੱਤਰ-ਮਿੱਤਰ ਨੂੰ ਭੁੱਲ ਗਿਆ। ਸੰਬੰਧ ਟੁੱਟ ਗਿਆ। ਭਰਾ-ਭਰਾ ਨੂੰ ਭੁੱਲ ਗਿਆ, ਸੰਬੰਧ ਟੁੱਟ ਗਿਆ। ਪਤੀ ਪਤਨੀ ਨੂੰ ਭੁੱਲ ਗਿਆ ਜਾਂ ਪਤਨੀ ਪਤੀ ਨੂੰ ਭੁੱਲ ਗਈ। ਪੁੱਤਰ ਮਾਂ-ਬਾਪ ਨੂੰ ਭੁੱਲ ਗਿਆ ਤੇ ਸੰਬੰਧ ਟੁੱਟ ਗਿਆ। ਯਾਦ ਕਰਦਿਆਂ ਹੀ ਸੰਬੰਧ ਜੁੜ ਜਾਂਦੇ ਹਨ।

ਇਕ ਪੂਰੇ ਮਨ ਨਾਲ ਯਾਦ ਕਰੇ ਤਾਂ ਯਾਦਾਂ ਦੂਜੇ ਨਾਲ ਟਕਰਾਉਂਦੀਆਂ ਹਨ ਤੇ ਦੂਜਾ ਵੀ ਯਾਦ ਕਰਨ ਲੱਗ ਪੈਂਦਾ ਹੈ। ਯਾਦਾਂ ਦੀ ਬੜੀ ਦੂਰ ਤੱਕ ਪਹੁੰਚ ਹੈ। ਪ੍ਰਮਾਤਮਾ ਦੀ ਪ੍ਰਾਪਤੀ ਚਿੰਤਨ 'ਤੇ ਖੜੀ ਹੈ, ਯਾਦ 'ਤੇ ਖੜੀ ਹੈ। ਮਹਾਰਾਜ ਕਹਿੰਦੇ ਹਨ ਕਿ ਜੇ ਤੇਰੇ ਕੋਲ ਚੇਤਾ ਸ਼ਕਤੀ ਹੈ, ਸਿਮਰਤੀ ਹੈ ਤਾਂ ਸਿਮਰਨ ਕਰ। ਕਿਉਂਕਿ ਉਸਦੀ ਯਾਦ ਵਿਚ ਮਹਾਂ-ਆਨੰਦ ਹੈ।

*ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ॥*

(ਅੰਗ ੭੪੯)

ਤੇਰੀ ਯਾਦ ਮਹਾਂ-ਆਨੰਦ ਹੈ। ਤੈਨੂੰ ਭੁੱਲ ਜਾਣਾ ਦੁੱਖਾਂ ਨਾਲ ਭਰ ਜਾਣਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਕਿ ਰਾਮ ਕੀ ਹੈ? ਬਸ ਪ੍ਰਮਾਤਮਾ ਨੂੰ ਭੁਲਾਉਣਾ ਇਹੀ ਦੁੱਖ ਹੈ। ਇਹ ਇਕ ਅਜਿਹਾ ਦੁੱਖ ਹੈ ਜਿਹੜਾ ਸਾਰੇ ਦੁੱਖਾਂ ਨੂੰ ਜਨਮ ਦਿੰਦਾ ਹੈ।

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

(ਅੰਗ ੧੩੫)

ਉਸ ਨੂੰ ਭੁੱਲ ਜਾਣਾ ਮਹਾਨ ਦੁੱਖ ਹੈ। ਸਾਡੀ ਸਿਮਰਤੀ ਤੋਂ ਦੂਰ ਹੈ। ਇਹ ਸਤਿਸੰਗ ਇਸ ਲਈ ਹੈ ਕਿ ਸਮਝ ਵਿਚ ਆ ਜਾਏ। ਬਹੁਤ ਵੱਡੀ ਸ਼ਾਨਦਾਰ ਗੁਰਦੁਆਰੇ ਵਿਚ ਬਿਲਡਿੰਗ ਬਣਾ ਦਿੱਤੀ ਹੈ, ਪ੍ਰਬੰਧਕਾਂ ਦੀ ਇਹ ਕਾਮਯਾਬੀ ਨਹੀਂ ਹੈ। ਜੇਕਰ ਟੁੱਟੀ ਹੋਈ ਝੁੱਗੀ ਦੇ ਵਿਚ ਵੀ ਪ੍ਰਬੰਧਕਾਂ ਨੇ ਸੂਝ-ਸਮਝ ਦੇਣ ਦਾ ਉਪਰਾਲਾ ਕੀਤਾ ਹੋਇਆ ਹੈ ਤਾਂ ਇਹ ਵੀ ਠੀਕ ਹੈ।

ਪੰਜਾਹ ਸਾਲਾਂ ਵਿਚ ਜਿੰਨੇ ਸੁੰਦਰ ਗੁਰਦੁਆਰੇ ਬਣੇ ਹਨ, ਪਹਿਲਾਂ ਨਹੀਂ ਸਨ। ਇਹਨਾਂ ਪੰਜਾਹ ਸਾਲਾਂ ਵਿਚ ਜਿੰਨੇ ਸਿੱਖ ਭਰਸ਼ਟ ਹੋਏ ਹਨ, ਪਹਿਲਾਂ ਨਹੀਂ ਸਨ। ਗੁਰਦੁਆਰੇ ਸੁੰਦਰ ਬਣਦੇ ਹਨ ਧਨ ਨਾਲ, ਦਾਨ ਨਾਲ, ਪਰ ਸਿੱਖ ਸੁੰਦਰ ਬਣੇਗਾ ਸਿਮਰਨ ਨਾਲ। ਗੁਰਦੁਆਰੇ ਬਣਨ ਦਾ ਮਤਲਬ ਕੀ ਹੋਇਆ ਜੇ ਸਿਮਰਨ ਦੀ ਪ੍ਰੇਰਨਾ ਨਾ ਮਿਲੀ, ਸਮਝ ਨਾ ਮਿਲੀ। ਆਪ ਦੀ ਗਿਆਤ ਲਈ ਅਰਜ਼ ਕਰਾਂ, ਮਨੁੱਖ ਦਾ ਮਨ ਅਜਿਹਾ ਹੈ ਕਿ ਜੇਕਰ ਕਿਸੇ ਵਸਤੂ ਦੀ ਬਾਰ-ਬਾਰ ਖ਼ੂਬੀ ਬਿਆਨ ਕੀਤੀ ਜਾਏ ਤਾਂ ਮਨ ਉਸ ਤੋਂ ਪ੍ਰਭਾਵਿਤ ਹੁੰਦਾ ਹੈ। ਪਦਾਰਥਾਂ ਦਾ ਪ੍ਰਚਾਰ ਹੈ, ਪਰ ਪ੍ਰਮਾਤਮਾ ਦਾ ਨਹੀਂ ਹੈ। ਰਾਜਨੀਤੀ ਦਾ ਪ੍ਰਚਾਰ

ਹੈ, ਪਰ ਧਰਮ ਦੀ ਨੀਤੀ ਦਾ ਨਹੀਂ ਹੈ। ਇਹੀ ਕਾਰਨ ਹੈ ਕਿ ਮਨੁੱਖ ਰਾਜਨੀਤੀ ਤੋਂ ਪ੍ਰਭਾਵਿਤ ਹੈ, ਪਦਾਰਥਾਂ ਤੋਂ ਪ੍ਰਭਾਵਿਤ ਹੈ, ਪ੍ਰਮਾਤਮਾ ਤੋਂ ਪ੍ਰਭਾਵਿਤ ਨਹੀਂ ਹੈ। ਕੀ ਹੋਇਆ ਜੇਕਰ ਗੁਰਦੁਆਰੇ ਦੀ ਸੁੰਦਰ ਬਿਲਡਿੰਗ ਬਣਾ ਦਿੱਤੀ ਪਰ ਪ੍ਰਚਾਰ ਤਾਂ ਕੁਝ ਵੀ ਨਹੀਂ। ਅੱਜ ਜੋ ਮੈਂ ਸਾਰੀ ਦੁਨੀਆਂ ਵਿਚ ਸੁੰਦਰ ਗੁਰਦੁਆਰੇ ਦੇਖਦਾ ਹਾਂ, ਪਹਿਲਾਂ ਨਹੀਂ ਸਨ। ਪਰ ਅੱਜ ਜਿੰਨਾ ਸਿੱਖ ਕਰੂਪ ਦਿਖਾਈ ਦਿੰਦਾ ਹੈ, ਕੋਈ ਜੱਪ ਨਹੀਂ, ਕੋਈ ਤੱਪ ਨਹੀਂ। ਪਹਿਲਾਂ ਹਰ ਸ਼ਹਿਰ ਵਿਚ ਕਿਸੇ ਬ੍ਰਹਮ-ਗਿਆਨੀ ਦੇ ਦਰਸ਼ਨ ਹੋ ਜਾਂਦੇ ਸਨ, ਹੁਣ ਨਹੀਂ ਹੁੰਦੇ।

ਗੁਰਦੁਆਰਿਆਂ ਦੀ ਭੀੜ ਨੂੰ ਦੇਖਕੇ ਕਿਤੇ ਇਹ ਨਾ ਸਮਝ ਲੈਣਾ ਕਿ ਬੜੇ ਸਤਿਸੰਗੀ ਹਨ। ਮੈਂ ਫਿਰ ਅਰਜ਼ ਕਰਾਂ ਕਿ ਗੁਰੂ ਨੂੰ ਮੰਨਦੇ ਨਹੀਂ, ਗੁਰੂ ਕੋਲੋਂ ਮੰਗਦੇ ਹਨ। ਕਾਮਨਾਵਾਂ ਗੁਰੂ ਕੋਲ ਲੈ ਆਉਂਦੀਆਂ ਹਨ। ਅਖੰਡ ਪਾਠ ਰਖਾਉਂਦੇ ਪਏ ਹਨ, ਅਰਦਾਸਾਂ ਕਰਾਉਂਦੇ ਪਏ ਹਨ ਕਿ ਇਹ ਦੇ ਦੇ, ਉਹ ਦੇ ਦੇ ਤੇ ਕਿਤੇ ਪ੍ਰਮਾਤਮਾ ਆ ਜਾਏ ਤਾਂ ਕਹਿ ਦੇਣਗੇ ਕਿ ਤੇਰੀ ਲੋੜ ਨਹੀਂ। ਇਹ ਹਕੀਕਤ ਹੈ, ਪਰ ਮਨੁੱਖ ਪ੍ਰਭਾਵਿਤ ਨਹੀਂ ਹੈ। ਮਨ ਪ੍ਰਭਾਵਿਤ ਹੋ ਸਕੇ ਮਨੁੱਖਾਂ ਦਾ, ਅਜਿਹੇ ਕੋਈ ਸਾਧਨ ਵੀ ਨਹੀਂ। ਸਾਰਾ ਦਿਨ ਅਖ਼ਬਾਰ, ਟੀ.ਵੀ., ਜੋ ਕੁਝ ਹੈ ਸੰਸਾਰ ਦਾ ਪ੍ਰਚਾਰ ਹੈ, ਰਾਜਨੀਤੀ ਦਾ ਪ੍ਰਚਾਰ ਹੈ, ਪਦਾਰਥਾਂ ਦਾ ਪ੍ਰਚਾਰ ਹੈ, ਰੰਗ-ਰੂਪ ਦਾ ਪ੍ਰਚਾਰ ਹੈ ਪਰ ਧਰਮ ਦੀ ਕੋਈ ਗੱਲ ਨਹੀਂ ਹੈ। ਜੋ ਮੇਰੀ ਸਮਝ ਵਿਚ ਨਹੀਂ, ਨਹੀਂ ਹੈ। ਪ੍ਰਮਾਤਮਾ ਮੇਰੀ ਸਮਝ ਤੋਂ ਦੂਰ ਹੈ, ਪ੍ਰਮਾਤਮਾ ਮੇਰੀ ਸਿਮਰਤੀ ਤੋਂ ਦੂਰ ਹੈ।

ਇਕ ਧਾਰਮਿਕ ਵਿਦਿਆਲਯ ਵਿਚ ਉਥੇ ਹਦੀਸਾਂ ਪੜ੍ਹਾਈਆਂ ਜਾਂਦੀਆਂ ਸਨ, ਈਰਾਨ ਦੀ ਗੱਲ ਹੈ। 30 ਬੱਚੇ ਪੜ੍ਹਦੇ ਸਨ। ਇਕ ਆਲਮ ਫ਼ਾਜ਼ਲ ਉਹਨਾਂ ਨੂੰ ਪੜ੍ਹਾਉਂਦਾ ਸੀ। ਸਵੇਰ ਦੇ ਸਮੇਂ ਜਿਵੇਂ ਇਹ ਆਲਮ ਕਲਾਸ ਵਿਚ ਦਾਖ਼ਿਲ ਹੁੰਦਾ ਹੈ, ਇਹ 30 ਦੇ 30 ਬੱਚੇ ਖੜੇ ਹੋ ਜਾਂਦੇ ਹਨ। ਇਸਲਾਮੀ ਢੰਗ ਨਾਲ ਸਲਾਮ ਕਰਦੇ ਹਨ। ਇਹ ਉਸਤਾਦ ਫਿਰ ਉਹਨਾਂ ਬੱਚਿਆਂ ਨੂੰ ਇੰਝ ਕਹਿੰਦਾ ਹੈ ਕਿ ਖ਼ੁਦਾ ਦੇਖ ਰਿਹਾ ਹੈ, ਖ਼ੁਦਾ ਵਿਆਪਕ ਹੈ, ਬੈਠ ਜਾਉ। ਉਹ ਬੈਠ ਜਾਂਦੇ ਸਨ। ਪੜ੍ਹਾਉਣਾ ਸ਼ੁਰੂ ਕਰ ਦਿੰਦਾ ਸੀ। ਇਹ ਰੋਜ਼ ਦਾ ਕਰਮ ਸੀ। ਬੱਚਿਆਂ ਨੂੰ ਵੀ ਪਤਾ ਚੱਲ ਗਿਆ ਕਿ ਇਹ ਇਸਦਾ ਤਕੀਆ ਕਲਾਮ ਹੈ, ਤੇ ਇਹ ਤਾਂ ਆਖੇਗਾ ਹੀ। ਰੋਜ਼ ਆਉਣਾ, ਰੋਜ਼ ਬੱਚਿਆਂ ਨੇ ਸਲਾਮ ਕਰਨਾ ਤੇ ਉਸਤਾਦ ਦੇ ਮੂੰਹੋਂ ਇਹ ਬੋਲ ਨਿਕਲਣੇ। ਅੱਜ ਅਜੀਬੋ ਗ਼ਰੀਬ ਘਟਨਾ-ਘਟ ਗਈ। ਜਿਵੇਂ ਹੀ ਉਸਤਾਦ ਆਇਆ, ਬੱਚੇ ਖੜੇ ਹੋਏ, ਸਲਾਮ ਕੀਤਾ। ਉਸਤਾਦ ਉਹਨਾਂ ਬੱਚਿਆਂ 'ਤੇ ਇਕ ਪ੍ਰਸ਼ਨ ਕਰਦਾ ਹੈ, ਬੱਚਿਉ ! ਦੱਸੋ ਖ਼ੁਦਾ ਕਿਹੜੀ ਥਾਂ 'ਤੇ ਨਹੀਂ ਹੈ? ਬੱਚੇ ਹੈਰਾਨ ਹੋ ਗਏ ਕਿ ਰੋਜ਼ ਤਾਂ ਕਹਿੰਦਾ ਹੈ ਖ਼ੁਦਾ ਵਿਆਪਕ ਹੈ ਤੇ ਅੱਜ ਕਹਿੰਦਾ ਹੈ ਦੱਸੋ ਖ਼ੁਦਾ ਕਿਹੜੀ ਥਾਂ 'ਤੇ ਨਹੀਂ ਹੈ? ਇਹ ਤਾਂ ਇਸਨੇ ਪੜ੍ਹਾਇਆ ਵੀ ਨਹੀਂ ਸਾਨੂੰ। ਸਾਰੇ ਬੱਚੇ ਚੁੱਪ। ਅਖ਼ੀਰ ਦੇ ਵਿਚ ਇਕ ਬੱਚੇ ਨੇ ਹੱਥ ਖੜਾ ਕੀਤਾ। ਕਹਿਣ ਲੱਗਾ ਕਿ ਇਜਾਜ਼ਤ ਹੋਵੇ ਤਾਂ ਮੈਂ ਦੱਸਾਂ? ਉਸਤਾਦ ਕਹਿੰਦਾ ਹੈ ਕਿ ਪਤਾ ਚੱਲ ਗਿਆ, ਸਭ ਤੋਂ ਮੂਰਖ ਤੂੰ ਹੀ ਹੈਂ। ਬਸ ਮੈਂ ਇਹੀ ਦੇਖਣਾ ਚਾਹੁੰਦਾ ਸੀ। ਮੈਂ ਤਾਂ ਸਵਾਲ

ਹੀ ਗ਼ਲਤ ਕੀਤਾ ਹੈ। ਗ਼ਲਤ ਸਵਾਲ ਦਾ ਜਵਾਬ ਗ਼ਲਤ ਹੀ ਹੋਵੇਗਾ। ਬੱਚਾ ਹੱਥ ਜੋੜ ਕੇ ਕਹਿਣ ਲੱਗਾ, ਉਸਤਾਦ ਜੀ ! ਤੁਹਾਡਾ ਸਵਾਲ ਗ਼ਲਤ ਨਹੀਂ ਹੋ ਸਕਦਾ, ਕਿਉਂਕਿ ਤੁਸੀਂ ਉਸਤਾਦ ਹੋ। ਮੇਰਾ ਜਵਾਬ ਗ਼ਲਤ ਹੋ ਸਕਦਾ ਹੈ, ਕਿਉਂਕਿ ਮੈਂ ਵਿਦਿਆਰਥੀ ਹਾਂ। ਉਸਤਦਾ ਨੂੰ ਕ੍ਰੋਧ ਚੜ੍ਹ ਗਿਆ। ਜਦੋਂ ਮੈਂ ਕਹਿੰਦਾ ਪਿਆ ਹਾਂ ਕਿ ਮੈਂ ਸਵਾਲ ਗ਼ਲਤ ਕੀਤਾ ਹੈ ਤਾਂ ਉਲਟਾ ਮੈਨੂੰ ਸਮਝਾਉਣ ਲੱਗ ਪਿਆ ਹੈ। ਉਸਤਾਦ ਨੇ ਗਰਮ ਹੋ ਕੇ ਕਿਹਾ ਕਿ ਦੱਸ ਫਿਰ ਖ਼ੁਦਾ ਕਿਹੜੀ ਥਾਂ 'ਤੇ ਨਹੀਂ ਹੈ? ਉਸ ਬੱਚੇ ਨੇ ਹੱਥ ਜੋੜ ਕੇ ਪਹਿਲਾਂ ਤਾਂ ਇਹ ਕਿਹਾ ਕਿ ਖ਼ੁਦਾ ਵਿਆਪਕ ਹੈ, ਖ਼ੁਦਾ ਦੇਖ ਰਿਹਾ ਹੈ, ਪਰ ਖ਼ੁਦਾ ਦੋ ਥਾਵਾਂ 'ਤੇ ਨਹੀਂ ਹੈ। ਬੜੀ ਉੱਚੀ ਆਵਾਜ਼ ਵਿਚ ਉਸਤਾਦ ਨੇ ਕਿਹਾ, ਕਿਹੜੀਆਂ ਦੋ ਥਾਵਾਂ 'ਤੇ ਨਹੀਂ ਹੈ। ਇਕ, ਮਨੁੱਖ ਦੀ ਸਮਝ ਵਿਚ ਨਹੀਂ ਹੈ, ਦੂਜਾ, ਮਨੁੱਖ ਦੀ ਸਿਮਰਤੀ ਵਿਚ ਨਹੀਂ ਹੈ।

ਰੋਮ-ਰੋਮ ਵਿਚ ਖ਼ੁਦਾ ਹੈ, ਪਰ ਸਮਝ ਵਿਚ ਨਹੀਂ ਹੈ। ਜ਼ੱਰੇ-ਜ਼ੱਰੇ ਵਿਚ ਪ੍ਰਮਾਤਮਾ ਹੈ, ਪਰ ਚੇਤੇ ਵਿਚ ਨਹੀਂ ਹੈ। ਹਜ਼ਾਰਾਂ ਮਨੁੱਖ ਨਿਰੰਕਾਰ ਦਾ ਸਿਮਰਨ ਕਰਨ ਲਈ ਬੈਠਦੇ ਹਨ, ਪਰ ਪਰਿਵਾਰ ਯਾਦ ਆਉਂਦਾ ਹੈ, ਨਿਰੰਕਾਰ ਯਾਦ ਨਹੀਂ ਆਉਂਦਾ। ਪਦਾਰਥ ਯਾਦ ਆਉਂਦੇ ਹਨ, ਨਿਰੰਕਾਰ ਯਾਦ ਨਹੀਂ ਆਉਂਦਾ। ਕਿਉਂਕਿ ਪ੍ਰਮਾਤਮਾ ਤੱਕ ਸਮਝ ਪਹੁੰਚ ਜਾਂਦੀ ਹੈ ਤਾਂ ਸਿਮਰਤੀ ਵੀ ਪਹੁੰਚ ਜਾਂਦੀ ਹੈ। ਪਰਿਵਾਰ ਤੱਕ ਸਮਝ ਪਹੁੰਚ ਜਾਂਦੀ ਹੈ ਤਾਂ ਸਿਮਰਤੀ ਪਹੁੰਚ ਜਾਂਦੀ ਹੈ। ਪਦਾਰਥਾਂ ਤੱਕ ਸਮਝ ਪਹੁੰਚ ਜਾਂਦੀ ਹੈ ਤਾਂ ਸਿਮਰਤੀ ਵੀ ਪਹੁੰਚ ਜਾਂਦੀ ਹੈ। ਪ੍ਰਮਾਤਮਾ ਤੱਕ ਸਮਝ ਨਹੀਂ ਪਹੁੰਚਦੀ ਤਾਂ ਸਿਮਰਤੀ ਕਿਵੇਂ ਪਹੁੰਚੇ। ਜਿਨ੍ਹਾਂ ਨੂੰ ਤੁਸੀਂ ਸਿਮਰਨ ਕਹਿੰਦੇ ਹੋ, ਸਿਮਰਨ ਨਹੀਂ ਹੈ। ਸਿਮਰਨ ਤਾਂ ਮਹਾਂ-ਆਨੰਦ ਹੈ। ਸਾਰੇ ਦੁੱਖ ਨਾਸ਼ ਹੋ ਜਾਂਦੇ ਹਨ। ਸਾਰਾ ਕਲੇਸ਼-ਸੰਤਾਪ ਮਿੱਟ ਜਾਂਦਾ ਹੈ। ਸਿਮਰਨ ਦੀ ਇੰਨੀ ਬਰਕਤ ਨਾਲ ਕੀ ਉਹ ਸਮਝ ਵਿਚ ਆ ਜਾਂਦਾ ਹੈ? ਬਸ ਸਮਝ ਵਿਚ ਇੰਨਾ ਆ ਜਾਂਦਾ ਹੈ ਕਿ ਪ੍ਰਭੂ ! ਸਮਝ ਸਮਝ ਕੇ ਮੈਂ ਇਹ ਹੀ ਸਮਝਿਆ ਹੈ ਕਿ ਤੂੰ ਮੇਰੀ ਸਮਝ ਤੋਂ ਇੰਨਾ ਵੱਡਾ ਹੈਂ ਕਿ ਮੈਂ ਨਹੀਂ ਸਮਝ ਸਕਦਾ। ਹਿਰਦਾ ਯਾਦ ਕਰਨ ਲੱਗ ਪੈਂਦਾ ਹੈ, ਸਿਮਰਨ ਚੱਲ ਪੈਂਦਾ ਹੈ। ਸਿਮਰਨ ਕਰਨਾ ਨਹੀਂ ਪੈਂਦਾ, ਸਿਮਰਨ ਚੱਲ ਪੈਂਦਾ ਹੈ, ਇਸ ਤਰ੍ਹਾਂ ਜਿਵੇਂ ਸੁਆਸ ਚੱਲਦੇ ਪਏ ਹਨ, ਅਸੀਂ ਨਹੀਂ ਚਲਾ ਰਹੇ।

ਪਰਮ ਸਨਮਾਨ ਯੋਗ ਗੁਰੂ ਰੂਪ ਗੁਰੂ ਖਾਲਸਾ ਸਾਧਸੰਗਤਿ ਜੀਉ ! ਗੁਰੂ ਗੋਬਿੰਦ ਸਿੰਘ ਜੀ ਦੀ ਪੰਗਤੀ ਨੂੰ ਆਧਾਰ ਬਣਾਉਂਦੇ ਹੋਏ ਅੱਗੇ ਚੱਲੀਏ।

*ਸਬ ਤੇ ਦੂਰ ਸਬਨ ਤੇ ਨੇਰਾ॥*
*ਜਲ ਥਲ ਮਹੀਅਲਿ ਜਾਣ ਬਸੇਰਾ।*

ਗੁਰੂ ਗੋਬਿੰਦ ਸਿੰਘ ਜੀ ਫੁਰਮਾਣ ਕਰ ਰਹੇ ਹਨ ਕਿ ਹੇ ਪ੍ਰਭੂ ! ਤੂੰ ਸਭ ਤੋਂ ਦੂਰ ਹੈਂ। ਕੋਈ ਵੀ ਗ੍ਰਹਿ, ਨਿਛੱਤਰ, ਤਾਰਾ ਇੰਨੀ ਦੂਰ ਨਹੀਂ ਜਿੰਨੀ ਦੂਰ ਤੂੰ ਹੈਂ। ਤੂੰ ਸਭ ਤੋਂ ਨੇੜੇ ਹੈਂ। ਕੋਈ ਸਾਕ-ਸੰਬੰਧੀ, ਕੋਈ ਵਸਤੂ ਇੰਨੀ ਨੇੜੇ ਨਹੀਂ ਹੈ ਜਿੰਨਾ ਤੂੰ ਨੇੜੇ ਹੈਂ।

ਸਿਆਣਿਆਂ ਦੀ ਦੁਨੀਆਂ ਵਿਚ ਦੋ ਤਰ੍ਹਾਂ ਦੀ ਦੂਰੀ ਮੰਨੀ ਜਾਂਦੀ ਹੈ- ਇਕ ਸਥਾਨਕ ਦੂਰੀ ਤੇ ਦੂਜੀ ਕਾਲ ਦੂਰੀ। ਸਥਾਨਕ ਦੂਰੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਕਾਲ ਦੀ ਦੂਰੀ ਵੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਉਹ ਅਕਾਲ ਹੈ, ਕਾਲ ਵਿਚ ਨਹੀਂ ਬਣਿਆ। ਦੋ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਹੁੰਦੀਆਂ ਹਨ। ਕਿਹੜੀਆਂ? ਹੇ ਪ੍ਰਭੂ ! ਤੂੰ ਮੇਰੀ ਸਮਝ ਤੋਂ ਦੂਰ ਹੈਂ। ਹੇ ਪ੍ਰਭੂ ! ਤੂੰ ਮੇਰੀ ਸਿਮਰਤੀ ਤੋਂ ਦੂਰ ਹੈਂ। ਯਾਦ ਪਦਾਰਥਾਂ ਤੱਕ ਪਹੁੰਚ ਜਾਂਦੀ ਹੈ, ਯਾਦ ਪਰਿਵਾਰ ਤੱਕ ਪਹੁੰਚ ਜਾਂਦੀ ਹੈ ਪਰ ਯਾਦਾਂ ਨਿਰੰਕਾਰ ਤੱਕ ਨਹੀਂ ਪਹੁੰਚਦੀਆਂ। ਉਸਦੀ ਯਾਦ ਮਹਾਂ-ਆਨੰਦ ਹੈ। ਅਸੀਂ ਪ੍ਰਮਾਤਮਾ ਨੂੰ ਗਵਾਇਆ ਨਹੀਂ, ਭੁਲਾਇਆ ਹੈ। ਗਵਾ ਨਹੀਂ ਸਕਦੇ, ਭੁੱਲਾ ਸਕਦੇ ਹਾਂ। ਇਕ ਮੱਛੀ ਸਾਗਰ ਦੇ ਵਿਚ ਆਪਣੇ ਪਰਿਵਾਰ ਤੋਂ ਬਹੁਤ ਦੂਰ ਜਾ ਸਕਦੀ ਹੈ ਅਤੇ ਹਮੇਸ਼ਾ ਹਜ਼ਾਰਾਂ ਮੀਲ ਦੂਰ ਚਲੀ ਜਾਂਦੀ ਹੈ। ਇਕ ਮੱਛੀ ਆਪਣੇ ਜਨਮ ਅਸਥਾਨ ਤੋਂ ਬਹੁਤ ਦੂਰ ਜਾ ਸਕਦੀ ਹੈ ਅਤੇ ਹਮੇਸ਼ਾ ਹਜ਼ਾਰਾਂ ਮੀਲ ਦੂਰ ਚਲੀ ਜਾਂਦੀ ਹੈ। ਸਾਗਰ ਦੇ ਕਿਸ ਕੋਨੇ ਵਿਚ ਉਸਦਾ ਜਨਮ ਹੋਇਆ ਤੇ ਕਿਸ ਕੋਨੇ ਵਿਚ ਘੁੰਮ ਰਹੀ ਹੈ, ਪਰੰਤੂ ਲੱਖ ਕੋਸ਼ਿਸ਼ ਕਰੇ ਮੱਛੀ ਸਾਗਰ ਤੋਂ ਦੂਰ ਨਹੀਂ ਜਾ ਸਕਦੀ।

ਇਕ ਮਨੁੱਖ ਆਪਣੇ ਜਨਮ ਅਸਥਾਨ ਤੋਂ ਬਹੁਤ ਦੂਰ ਜਾ ਸਕਦਾ ਹੈ ਅਤੇ ਕਈ ਵਾਰੀ ਚਲਾ ਵੀ ਜਾਂਦਾ ਹੈ। ਇਕ ਮਨੁੱਖ ਆਪਣੇ ਦੇਸ਼ ਤੋਂ ਬਹੁਤ ਦੂਰ ਚਲਾ ਜਾਂਦਾ ਹੈ ਤੇ ਕਈ ਆਪਣੇ ਦੇਸ਼ ਤੋਂ ਦੂਰ ਚਲੇ ਵੀ ਜਾਂਦੇ ਹਨ। ਇਕ ਮਨੁੱਖ ਆਪਣੇ ਪਰਿਵਾਰ ਤੋਂ ਦੂਰ ਚਲਾ ਜਾਂਦਾ ਹੈ ਅਤੇ ਕਈ ਵਾਰੀ ਹਜ਼ਾਰਾਂ ਮੀਲ ਦੂਰ ਚਲਾ ਵੀ ਜਾਂਦਾ ਹੈ ਪਰ ਮਨੁੱਖ ਲੱਖ ਕੋਸ਼ਿਸ਼ ਕਰੇ ਨਿਰੰਕਾਰ ਤੋਂ ਦੂਰ ਨਹੀਂ ਜਾ ਸਕਦਾ। ਕਿਉਂਕਿ ਨਿਰੰਕਾਰ ਵਿਚ ਸਾਡਾ ਜੀਵਨ ਜਨਮ ਤੇ ਮਰਨ ਹੈ। ਅਸੀਂ ਪ੍ਰਮਾਤਮਾ ਨੂੰ ਗਵਾਇਆ ਨਹੀਂ, ਗਵਾ ਨਹੀਂ ਸਕਦੇ, ਭੁਲਾਇਆ ਹੈ। ਸਿਮਰਨ ਕਰੋ, ਚੇਤੇ ਕਰੋ, ਯਾਦ ਕਰੋ। ਕਿਸਨੂੰ ਚੇਤੇ ਕਰੀਏ? ਜਿਸਨੂੰ ਭੁੱਲ ਗਏ ਹਾਂ।

*ਤੁਧੁ ਚਿਤਿ ਆਏ ਮਹਾ ਅਨੰਦਾ॥* (ਅੰਗ ੭੪੯)

ਉਸਦੀ ਯਾਦ ਮਹਾਂ-ਆਨੰਦ ਹੈ। ਉਸ ਨੂੰ ਭੁੱਲ ਜਾਣਾ ਮਹਾਂ-ਦੁੱਖ ਹੈ। ਜਨਮ ਆਨੰਦ ਵਿਚ ਹੋਇਆ ਹੈ, ਜੀਵਨ ਆਨੰਦ ਵਿਚ ਹੈ, ਮਰਨਾ ਵੀ ਆਨੰਦ ਵਿਚ ਹੈ, ਪਰ ਚੇਤੇ ਨਾ ਹੋਣ ਕਰਕੇ ਆਨੰਦ ਨਾਲੋਂ ਸੰਬੰਧ ਟੁੱਟ ਗਿਆ। ਜੋ ਮੇਰੀ ਸਮਝ ਵਿਚ ਨਹੀਂ, ਉਹ ਮੇਰੇ ਚੇਤੇ ਵਿਚ ਵੀ ਨਹੀਂ ਹੋ ਸਕਦਾ ਤੇ ਜੋ ਮੇਰੇ ਚੇਤੇ ਵਿਚ ਨਹੀਂ ਹੈ, ਭਾਵੇਂ ਹੋਵੇ, ਪਰ ਨਹੀਂ ਹੈ। ਕਿਉਂਕਿ ਮੇਰੀ ਸਿਮਰਤੀ ਵਿਚ ਨਹੀਂ, ਮੇਰਾ ਸੰਬੰਧ ਟੁੱਟਿਆ ਹੋਇਆ ਹੈ।

ਕੀ ਅਸੀਂ ਪ੍ਰਮਾਤਮਾ ਨੂੰ ਸਮਝ ਸਕਦੇ ਹਾਂ? ਨਹੀਂ। ਇਕ ਗੱਲ ਸਮਝ ਵਿਚ ਆ ਜਾਂਦੀ ਹੈ ਸਾਧਨਾ ਕਰਨ ਵਾਲੇ ਨੂੰ ਕਿ ਸਮਝ-ਸਮਝ ਕੇ ਇਹ ਸਮਝ ਮਿਲਦੀ ਹੈ ਕਿ ਹੇ ਪ੍ਰਭੂ ! ਮੈਂ ਤੈਨੂੰ ਨਹੀਂ ਸਮਝ ਸਕਦਾ।

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਅੰਗ ੫੪੭)

ਤੂੰ ਸਾਗਰ ਹੈਂ ਤੇ ਮੇਰੀ ਸਮਝ ਪਿਆਲੇ ਦੀ ਤਰ੍ਹਾਂ ਹੈ। ਅਜੇ ਤੱਕ ਉਸਦਾ ਸਿਮਰਨ ਨਹੀਂ ਚੱਲਿਆ, ਯਾਦ ਉਸਦੀ ਨਹੀਂ ਚੱਲੀ ਤੇ ਸੰਬੰਧ ਟੁੱਟਿਆ ਹੋਇਆ ਹੈ, ਇਸ ਲਈ ਯਾਦ ਵਿਚ ਨਹੀਂ ਹੈ, ਤਾਂ ਫਿਰ ਕਹਿਣਾ ਪਏਗਾ ਕਿ ਸਮਝ ਵਿਚ ਨਹੀਂ ਹੈ। ਇਹ ਸਮਝ ਮਹਾਰਾਜ ਕਹਿੰਦੇ ਹਨ ਕਿ

*ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ॥*

(ਅੰਗ ੨੧੯)

ਕੋਈ ਕਰੋੜਾਂ ਵਿਚੋਂ ਇਕ ਹੈ, ਜਿਸਨੂੰ ਸਮਝ ਆ ਗਿਆ ਕਿ ਮੈਂ ਨਹੀਂ ਸਮਝ ਸਕਦਾ, ਉਹੀ ਸਿਮਰਨ ਕਰੇਗਾ ਤੇ ਉਹ ਵੀ ਕਰੋੜਾਂ ਵਿਚੋਂ ਕੋਈ ਇਕ।

ਦੱਸ ਹਜ਼ਾਰ ਦੇ ਕਰੀਬ ਕਿਸੇ ਮੰਦਿਰ, ਮਸਜਿਦ, ਗੁਰਦੁਆਰੇ ਵਿਚ ਸਤਿਸੰਗੀ ਬੈਠੇ ਹੋਣ, ਉਹਨਾਂ ਵਿਚੋਂ ਕਈ ਇਕ ਹੀ ਜਗਿਆਸੂ ਹੁੰਦਾ ਹੈ। ਜਗਿਆਸੂ ਤੋਂ ਮੁਰਾਦ ਜੋ ਜਾਗ ਗਿਆ, ਜਿਸਨੂੰ ਸਮਝ ਆ ਗਈ। ਦੱਸ ਹਜ਼ਾਰ ਦੇ ਕਰੀਬ ਜਗਿਆਸੂ ਬੈਠੇ ਹੋਣ, ਇਕ ਸਾਧੂ ਹੁੰਦਾ ਹੈ। ਸਾਧੂ ਤੋਂ ਮੁਰਾਦ ਨਿਰੀ ਸਮਝ ਨਹੀਂ ਆਈ, ਜਿਸਨੂੰ ਸਮਝ ਆਈ, ਚੱਲ ਪਿਆ ਹੈ, ਸਾਧਨਾ ਕਰਨ ਲੱਗ ਪਿਆ ਹੈ। ਜਗਿਆਸੂਆਂ ਦੀ ਗਿਣਤੀ ਜ਼ਿਆਦਾ ਹੁੰਦੀ ਹੈ, ਸਾਧੂਆਂ ਦੀ ਜ਼ਿਆਦਾ ਨਹੀਂ ਹੁੰਦੀ। ਇਸ ਤਰ੍ਹਾਂ ਦੇ ਕਈ ਮਿਲ਼ ਜਾਂਦੇ ਹਨ ਕਿ ਗਿਆਨੀ ਜੀ ! ਕੀ ਕਰੀਏ, ਸਮਝ ਤਾਂ ਆ ਗਈ ਹੈ ਪਰ ਅਜੇ ਜੱਪ ਕਰਨਾ ਔਖਾ ਹੈ। ਦੱਸ ਹਜ਼ਾਰ ਸਾਧੂ ਬੈਠੇ ਹੋਣ, ਇਕ ਸੰਤ ਹੁੰਦਾ ਹੈ,ਜੋ ਪਹੁੰਚ ਗਿਆ, ਪਰ ਅਜੇ ਪਦਾਰਥਾਂ ਦੇ ਪ੍ਰਭਾਵ ਹੇਠ ਜੀਅ ਰਿਹਾ ਹੈ, ਪ੍ਰਮਾਤਮਾ ਦੇ ਪ੍ਰਭਾਵ ਹੇਠ ਨਹੀਂ। ਇਹ ਪਦਾਰਥ ਦੀ ਖ਼ਾਤਰ ਪ੍ਰਮਾਤਮਾ ਛੱਡ ਸਕਦਾ ਹੈ। ਇਹ ਚਿਰਾਗ਼ ਦੀ ਖ਼ਾਤਰ ਅੰਮ੍ਰਿਤ ਛੱਡ ਸਕਦਾ ਹੈ। ਇਹ ਪਰਿਵਾਰ ਦੀ ਖ਼ਾਤਰ ਨਿਰੰਕਾਰ ਨੂੰ ਛੱਡ ਸਕਦਾ ਹੈ। ਇਹ ਆਪਣੇ ਘਰ ਦੀ ਖ਼ਾਤਰ ਗੁਰੂ ਘਰ ਨੂੰ ਛੱਡ ਸਕਦਾ ਹੈ।

ਗੁਰਬਾਣੀ ਪਦਾਰਥਾਂ ਦਾ ਤਿਆਗ ਨਹੀਂ ਦੱਸਦੀ। ਪਦਾਰਥ ਜੀਵਨ ਦੀ ਲੋੜ ਹੈ। ਪਦਾਰਥ ਤਨ ਦੀ ਲੋੜ ਹੈ। ਲੋੜਾਂ ਦਾ ਤਿਆਗ ਨਹੀਂ ਹੋ ਸਕਦਾ, ਪਰ ਲੋੜ ਲੋਭ ਨਾ ਬਣੇ। ਆਪ ਦੀ ਗਿਆਤ ਲਈ ਅਰਜ਼ ਕਰਾਂ, ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਮੈਂ ਇਸ ਦੁਨੀਆਂ ਵਿਚ ਕਈ ਵਾਰੀ ਆਇਆ ਅਤੇ ਮੈਂ ਹਰ ਯੁੱਗ ਵਿਚ ਮੌਜੂਦ ਸੀ। ਮੈਂ ਸਤਿਜੁਗ ਵਿਚ ਵੀ ਮੌਜੂਦ ਸੀ, ਮੈਂ ਤਰੇਤੇ ਵਿਚ ਵੀ ਮੌਜੂਦ ਸੀ, ਮੈਂ ਦੁਆਪਰ ਵਿਚ ਵੀ ਮੌਜੂਦ ਸੀ, ਮੈਂ ਕਲਯੁੱਗ ਵਿਚ ਵੀ ਮੌਜੂਦ ਹਾਂ। ਯਾਤਰਾ ਮੇਰੀ ਬਹੁਤ ਲੰਮੀ ਹੈ। ਕੀ ਕਾਰਨ ਹੈ, ਇਹ ਬਾਰ-ਬਾਰ ਜਨਮ ਮਰਨ ਕਿਉਂ ਚੱਲਦਾ ਰਿਹਾ? ਭਾਈ ਸਾਹਿਬ ਕਹਿੰਦੇ ਹਨ-

*ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।*
*ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।*

(ਵਾਰ ੧, ਪਉੜੀ ੧੫)

ਵਾਸ਼ਨਾ ਬਾਰ-ਬਾਰ ਮੈਨੂੰ ਜਨਮ ਵਿਚ ਲਿਆਈ। ਵਾਸ਼ਨਾ ਹਮੇਸ਼ਾ ਉਸਨੂੰ ਦੇਖਦੀ ਹੈ ਜੋ ਕੋਲ ਨਹੀਂ ਹੈ। ਜੋ ਹੈ, ਵਾਸ਼ਨਾ ਉਸਨੂੰ ਨਹੀਂ ਦੇਖਦੀ ਹੈ। ਜੇਕਰ ਵਾਸ਼ਨਾ ਉਸਨੂੰ ਦੇਖਣ ਲੱਗ ਪਵੇ ਤਾਂ ਫਿਰ ਸਬਰ ਸੰਤੋਖ ਹੋ ਜਾਏ। ਵਾਸ਼ਨਾ ਦੇ ਕੇਂਦਰ ਤਿੰਨ ਹਨ- ਅਹੰਕਾਰ, ਲੋਭ ਤੇ ਕਾਮ। ਅਹੰਕਾਰ ਵਾਸ਼ਨਾ ਪ੍ਰਭੁਤਾ ਮੰਗਦੀ ਹੈ, ਜਿਹੜੀ ਪ੍ਰਭੁਤਾ ਕੋਲ ਨਹੀਂ ਹੈ। ਪਿੰਡ ਦਾ ਚੌਧਰੀ ਹੈ, ਐਮ.ਐਲ.ਏ. ਹੋਣਾ ਚਾਹੀਦਾ ਹੈ। ਐਮ.ਐਲ.ਏ. ਮਨਿਸਟਰ ਹੋਣਾ ਚਾਹੁੰਦਾ ਹੈ। ਮਨਿਸਟਰ ਹੈ ਤਾਂ ਚੀਫ਼-ਮਨਿਸਟਰ ਹੋਣਾ ਚਾਹੁੰਦਾ ਹੈ। ਲੋਭ ਵਾਸ਼ਨਾ, ਜੋ ਧਨ-ਸੰਮਪਦਾ ਕੋਲ ਹੈ, ਵਾਸ਼ਨਾ ਉਸਨੂੰ ਨਹੀਂ ਦੇਖਦੀ। ਜੋ ਮਹਿਲ-ਮਾੜੀਆਂ ਕੋਲ ਹਨ, ਉਸਨੂੰ ਨਹੀਂ ਦੇਖਦੀ। ਲੋਭ ਵਾਸ਼ਨਾ ਜੋ ਨਹੀਂ ਹੈ, ਉਹ ਵੀ ਹੋ ਜਾਏ ਤਾਂ ਫਿਰ ਵਾਸ਼ਨਾ ਅੱਗੇ ਚੱਲੀ ਜਾਂਦੀ ਹੈ। ਜੋ ਹੁਣ ਵੀ ਨਹੀਂ ਹੈ, ਉਸਨੂੰ ਦੇਖਦੀ ਹੈ।

ਵਾਸ਼ਨਾ ਕਦੀ ਮਰਦੀ ਨਹੀਂ। ਤਨ ਬੁੱਢਾ ਹੋ ਜਾਂਦਾ ਹੈ ਪਰ ਵਾਸ਼ਨਾ ਜਵਾਨ ਹੈ। ਜੇ ਤਨ ਦੀ ਮੌਤ ਹੋ ਜਾਏ ਤਾਂ ਵਾਸ਼ਨਾ ਦੀ ਮੌਤ ਹੈ ਤਾਂ ਫਿਰ ਜੱਪ ਤੱਪ ਕਰਨ ਦੀ ਲੋੜ ਨਹੀਂ। ਇਧਰ ਮਰਾਂਗੇ ਤੇ ਪ੍ਰਭੂ ਵਿਚ ਲੀਨ ਹੋ ਜਾਵਾਂਗੇ। ਪ੍ਰਭੂ ਵਿਚ ਲੀਨ ਨਹੀਂ ਹੋਵਾਂਗੇ ਤਾਂ ਵਾਸ਼ਨਾ ਅਗਲਾ ਜਨਮ ਕਰਾ ਦਿੰਦੀ ਹੈ। ਕਾਮ ਵਾਸ਼ਨਾ ਰੂਪ ਮੰਗਦੀ ਹੈ। ਮੰਗ ਹਮੇਸ਼ਾ ਉਸਦੀ ਹੁੰਦੀ ਹੈ ਜੋ ਨਹੀਂ ਹੈ। ਵਾਸ਼ਨਾ ਰੋਜ਼-ਰੋਜ਼ ਬਲਵਾਨ ਹੁੰਦੀ ਹੈ, ਤਨ ਰੋਜ਼-ਰੋਜ਼ ਬੁੱਢਾ ਹੁੰਦਾ ਹੈ। ਅਸੀਂ ਰੋਜ਼-ਰੋਜ਼ ਵੱਡੇ ਨਹੀਂ ਹੋ ਰਹੇ, ਛੋਟੇ ਹੋ ਰਹੇ ਹਾਂ। ਮਨੁੱਖ ਕਹਿੰਦਾ ਮੈਂ 80 ਦਾ ਹੋ ਗਿਆ, ਮੈਂ 85 ਸਾਲ ਦਾ ਹੋ ਗਿਆ, ਮੈਂ ਵੱਡਾ ਹੋ ਗਿਆ, ਪਰ ਗੁਰਬਾਣੀ ਕਹਿੰਦੀ ਹੈ ਕਿ ਛੋਟਾ ਹੋ ਗਿਆ।

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਜੇ ਟੁੱਟੇ ਹੋਏ ਘੜੇ ਵਿਚੋਂ ਬੂੰਦ-ਬੂੰਦ ਪਾਣੀ ਨਿਕਲ ਰਿਹਾ ਹੈ ਤਾਂ ਪਾਣੀ ਵੱਧ ਰਿਹਾ ਹੈ ਕਿ ਘੱਟ ਰਿਹਾ ਹੈ? ਅੱਜ ਦਾ ਦਿਨ ਚਲਾ ਗਿਆ ਤਾਂ ਜ਼ਿੰਦਗੀ ਦਾ ਇਕ ਦਿਨ ਘੱਟ ਗਿਆ।

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ*
*ਜਿ ਦਿਨ ਦਿਨ ਅਵਧ ਘਟਤੁ ਹੈ॥*

(ਅੰਗ ੯੧)

ਪਰਿਵਾਰ ਵੱਡਾ ਹੋ ਰਿਹਾ ਹੋਵੇਗਾ, ਪਰ ਤੂੰ ਤਾਂ ਛੋਟਾ ਹੋ ਰਿਹਾ ਹੈਂ। ਤੇਰਾ ਕਾਰੋਬਾਰ ਵੱਡਾ ਹੋ ਰਿਹਾ ਹੋਵੇਗਾ ਪਰ ਤੂੰ ਛੋਟਾ ਹੋ ਰਿਹਾ ਹੈਂ। ਤੇਰੀਆਂ ਮਹਿਲ-ਮਾੜੀਆਂ ਵੱਡੀਆਂ ਹੋ ਰਹੀਆਂ ਹੋਣਗੀਆਂ, ਪਰ ਤੂੰ ਛੋਟਾ ਹੋ ਰਿਹਾ ਹੈਂ। ਇਹ ਵੱਡਾ ਹੋਣਾ ਜੋ ਮਨੁੱਖ ਦੇਖਦਾ ਹੈ, ਉਸਦੀ ਵਾਸ਼ਨਾ ਤ੍ਰਿਸ਼ਨਾ ਬਣ ਜਾਂਦੀ ਹੈ। ਉਹ ਸੰਤੁਲਨ ਆਪਣਾ ਗਵਾ ਬੈਠਦਾ ਹੈ। ਜਿਸ ਨੂੰ ਆਪਣਾ ਛੋਟਾ ਹੋਣਾ ਦਿਖਾਈ ਦੇਵੇ, ਮੈਂ ਰੋਜ਼-ਰੋਜ਼ ਛੋਟਾ ਹੋ ਰਿਹਾ ਹਾਂ ਤਾਂ ਥੋੜੀ ਜਿਹੀ ਖਿੱਚ ਮਨੁੱਖ ਦੇ ਅੰਦਰ ਧਰਮ ਦੀ ਪੈਦਾ ਹੋ ਸਕਦੀ ਹੈ। ਬਹੁਤੀ ਖਿੱਚ ਤਾਂ ਉਦੋਂ ਹੋਵੇਗੀ ਜਦੋਂ ਇਹ ਸਮਝੇ ਕਿ ਮੈਂ ਮਿੱਟ ਜਾਣਾ ਹੈ। ਇਸ ਲਈ ਸਾਹਿਬ ਕਹਿੰਦੇ ਹਨ-

## *ਪਹਿਲਾ ਮਰਣੁ ਕਬੂਲਿ।*

ਤੂੰ ਰੋਜ਼-ਰੋਜ਼ ਵੱਡਾ ਹੋ ਰਿਹਾ, ਤੂੰ ਰੋਜ਼-ਰੋਜ਼ ਛੋਟਾ ਹੋ ਰਿਹਾ ਹੈਂ।

ਛੋਟਾ ਹੋਣਾ ਕਿਸੇ ਨੂੰ ਚੰਗਾ ਨਹੀਂ ਲੱਗਦਾ। ਇਕ ਸਾਲ ਲੰਘ ਗਿਆ, ਹੁਣ ਇਕ ਸਾਲ ਘੱਟ ਗਿਆ ਪਰ ਇਹ ਤਾਂ ਸਾਲਗਿਰਾ ਮਨਾ ਰਿਹਾ ਹੈ, ਜਨਮ-ਦਿਨ ਮਨਾ ਰਿਹਾ ਹੈ। ਜ਼ਿੰਦਗੀ ਰੋਜ਼-ਰੋਜ਼ ਮਰਨ ਦਿਨ ਦੇ ਨੇੜੇ ਜਾ ਰਹੀ ਹੈ। ਜੀਵਨ ਰੋਜ਼-ਰੋਜ਼ ਸ਼ਮਸ਼ਾਨ ਵੱਲ ਜਾ ਰਿਹਾ ਹੈ ਤੇ ਇਹ ਮਨਾ ਰਿਹਾ ਹੈ ਜਨਮ-ਦਿਨ। ਇਹ ਮਨੁੱਖ ਸੁਪਨੇ ਵਿਚ ਵੀ ਧਾਰਮਿਕ ਨਹੀਂ ਹੋ ਸਕਦਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

(ਅੰਗ ੧੧੦੨)

ਮੈਂ ਅਰਜ਼ ਕਰਾਂ, ਪ੍ਰਮਾਤਮਾ ਦੇ ਗਿਆਨ ਤੋਂ ਕੋਈ ਪ੍ਰਮਾਤਮਾ ਦੇ ਮਾਰਗ 'ਤੇ ਨਹੀਂ ਚੱਲਦਾ। ਕਿਉਂ? ਪ੍ਰਮਾਤਮਾ ਦਾ ਗਿਆਨ ਉਦੋਂ ਮਿਲਦਾ ਹੈ ਜਦੋਂ ਪ੍ਰਮਾਤਮਾ ਮਿਲਦਾ ਹੈ। ਸੂਰਜ ਦਾ ਮਿਲਣਾ ਰੌਸ਼ਨੀ ਦਾ ਮਿਲਣਾ ਹੈ, ਰੌਸ਼ਨੀ ਦਾ ਮਿਲਣਾ ਸੂਰਜ ਦਾ ਮਿਲਣਾ ਹੈ। ਹਨੇਰਾ ਸਭ ਕੁਝ ਨੂੰ ਢੱਕ ਦਿੰਦਾ ਹੈ। ਅੰਧਕਾਰ ਤੋਂ ਵੱਡਾ ਕੋਈ ਪਰਦਾ ਨਹੀਂ ਹੈ। ਹਨੇਰੇ ਵਿਚ ਦਿਖਾਈ ਦਿੰਦਾ ਹੈ ਹਨੇਰਾ। ਅੰਧਕਾਰ ਵਿਚ ਕਿਸਨੂੰ ਦਿਖਾਈ ਦੇਵੇਗਾ?

ਦਾਸ ਦੇ ਨਾਲ ਬੜੇ ਲੰਮੇ ਸਮੇਂ ਤੱਕ ਇਕ ਅਜਿਹਾ ਕੀਰਤਨੀਆ ਚੱਲਿਆ ਜਿਸ ਦੀਆਂ ਅੱਖਾਂ ਨਹੀਂ ਸਨ, ਭਾਈ ਭਗਵਾਨ ਸਿੰਘ ਜੀ। ਰਾਏਪੁਰ ਦੀ ਗੱਲ ਹੈ। ਮੈਂ 12 ਵਜੇ ਕਥਾ ਸਮਾਪਤ ਕਰਕੇ ਆਪਣੇ ਕਮਰੇ ਵੱਲ ਜਾ ਰਿਹਾ ਸੀ। ਪਹਿਲਾਂ ਉਹਨਾਂ ਦਾ ਕਮਰਾ ਸੀ, ਮੈਂ ਉਹਨਾਂ ਦੇ ਕਮਰੇ ਵਿਚ ਚਲਾ ਗਿਆ। ਮੈਂ ਕਿਹਾ, ਭਾਈ ਸਾਹਿਬ ਜੀ, ਤੁਹਾਡੇ ਲਈ ਤਾਂ ਦਿਨ ਵੀ ਰਾਤ ਹੈ, ਰਾਤ ਵੀ ਰਾਤ ਹੈ, ਹਨੇਰਾ ਹੀ ਹਨੇਰਾ। ਪਤਾ ਉਹਨਾਂ ਨੇ ਮੈਨੂੰ ਕੀ ਕਿਹਾ? ਮਸਕੀਨ ਜੀ ! ਮੈਨੂੰ ਹਨੇਰੇ ਦਾ ਕੋਈ ਗਿਆਨ ਨਹੀਂ, ਹਨੇਰਾ ਕਿਹੋ ਜਿਹਾ ਹੁੰਦਾ ਹੈ, ਮੈਨੂੰ ਕੁਝ ਵੀ ਨਹੀਂ ਪਤਾ। ਮੈਂ ਕਿਹਾ ਹੱਦ ਹੋ ਗਈ। ਫਿਰ ਮੈਂ ਸੋਚੀਂ ਪੈ ਗਿਆ ਕਿ ਹਨੇਰੇ ਨੂੰ ਦੇਖਣ ਲਈ ਤਾਂ ਅੱਖਾਂ ਵਿਚ ਰੌਸ਼ਨੀ ਚਾਹੀਦੀ ਹੈ। ਅੰਨ੍ਹੀਆਂ ਅੱਖਾਂ ਨਾਲ ਤਾਂ ਮਨੁੱਖ ਹਨੇਰੇ ਨੂੰ ਵੀ ਨਹੀਂ ਦੇਖ ਸਕਦਾ। ਜਿਸਨੂੰ ਹਨੇਰਾ ਦਿਖਾਈ ਦਿੰਦਾ ਹੈ, ਉਹ ਅੰਨ੍ਹਾ ਨਹੀਂ ਹੈ, ਉਹ ਤਾਂ ਰੌਸ਼ਨੀ ਨੂੰ ਵੀ ਦੇਖ ਸਕਦਾ ਹੈ। ਮੂਰਖ ਨੂੰ ਮੂਰਖਤਾ ਦਿਖਾਈ ਨਹੀਂ ਦਿੰਦੀ। ਅਗਿਆਨੀ ਨੂੰ ਅਗਿਆਨ ਦਿਖਾਈ ਨਹੀਂ ਦਿੰਦਾ। ਹਨੇਰਾ ਸਿਰਫ਼ ਹਨੇਰਾ ਹੁੰਦਾ ਹੈ। ਸਾਰੇ ਅਗਿਆਨੀ ਇਕੋ ਜਿਹੇ ਹੁੰਦੇ ਹਨ। ਸਾਰੇ ਮੂਰਖ ਇਕੋ ਜਿਹੇ ਹੁੰਦੇ ਹਨ। ਚਾਨਣਾ ਹੋ ਗਿਆ ਤਾਂ ਹੁਣ ਇਕੋ ਜਿਹਾ ਨਹੀਂ। ਕੋਈ ਛੋਟਾ ਦਿਖਾਈ ਦੇ ਰਿਹਾ ਹੈ, ਕੋਈ ਵੱਡਾ ਦਿਖਾਈ ਦੇ ਰਿਹਾ ਹੈ। ਕੋਈ ਇਸਤਰੀ ਦਿਖਾਈ ਦੇ ਰਹੀ ਹੈ, ਕੋਈ ਪੁਰਸ਼ ਦਿਖਾਈ ਦੇ ਰਿਹਾ ਹੈ। ਪਸ਼ੂ ਦਿਖਾਈ ਦੇ ਰਿਹਾ ਹੈ, ਸੋਨਾ ਦਿਖਾਈ ਦੇ ਰਿਹਾ ਹੈ। ਚਾਨਣੇਂ ਨੇ ਸਾਰਿਆਂ ਦੀ ਹੋਂਦ ਨੂੰ ਪ੍ਰਗਟ ਕਰ ਦਿੱਤਾ।

ਅਗਿਆਨੀ ਸਾਰੇ ਇਕੋ ਜਿਹੇ ਹੁੰਦੇ ਹਨ ਪਰ ਗਿਆਨੀ ਸਾਰੇ ਇਕੋ ਜਿਹੇ ਨਹੀਂ ਹੁੰਦੇ। ਇਕੋ ਜਿਹੇ ਨਹੀਂ ਹੋਣ ਦੀ ਮੁਰਾਦ ਇਹ ਨਹੀਂ ਕਿ ਉਹਨਾਂ ਦੀ ਕੋਈ ਆਪਸ ਵਿਚ ਦੁਸ਼ਮਣੀ ਹੁੰਦੀ ਹੈ। ਹਰ ਅਵਤਾਰੀ ਪੁਰਸ਼ ਸਮੇਂ ਦੀ ਲੋੜ ਪੂਰੀ ਕਰਦਾ ਹੈ ਅਤੇ ਹਰ ਸਮੇਂ ਵਿਚ ਮਨੁੱਖ ਦੀਆਂ ਲੋੜਾਂ ਕੁਝ ਹੋਰ ਹੁੰਦੀਆਂ ਹਨ। ਛੇ ਸਾਲ ਦਾ ਬੱਚਾ ਹੈ। ਮਾਂ-ਬਾਪ ਬਾਜ਼ਾਰ ਤੋਂ ਉਸ ਦੇ ਲਈ ਰੈਡੀਮੇਡ ਸੂਟ ਲੈ ਕੇ ਆਏ ਹਨ। ਬੱਚੇ ਨੂੰ ਪੁਆਇਆ, ਬੱਚਾ ਨੱਚਣ ਲੱਗ ਪਿਆ। ਮਾਂ-ਬਾਪ ਵੀ ਬੜੇ ਖ਼ੁਸ਼ ਕਿ ਬੱਚਾ ਖ਼ੁਸ਼ ਹੈ। ਇਹ ਕੱਪੜੇ ਬੱਚੇ ਨੂੰ ਬੜੇ ਚੰਗੇ ਲੱਗੇ। ਪਤਾ ਹੈ ਮਾਂ-ਬਾਪ ਨੇ ਕੀ ਕੀਤਾ? ਉਸ ਸੂਟ ਨੂੰ ਧੋ ਕੇ ਪ੍ਰੈੱਸ ਕਰਕੇ ਰੱਖ ਦਿੱਤਾ। ਬੱਚਾ ਜਵਾਨ ਹੋ ਗਿਆ। ਅੱਜ ਉਸਦੀ ਸਾਲਗਿਰਾ ਮਨਾਉਂਦੇ ਹਨ ਤੇ ਮਾਂ ਉਹੀ ਸੂਟ ਕੱਢ ਕੇ ਲਿਆਈ। ਬੇਟਾ, ਜਿਸ ਸੂਟ ਨੂੰ ਤੂੰ ਪਾ ਕੇ ਬੜਾ ਖ਼ੁਸ਼ ਹੋਇਆ ਸੀ, ਅਸੀਂ ਫਿਰ ਤੈਨੂੰ ਖ਼ੁਸ਼ ਦੇਖਣਾ ਚਾਹੁੰਦੇ ਹਾਂ, ਪਾ ਲੈ। ਇਹ ਮਾਂ-ਬਾਪ ਦੀ ਬੇਵਕੂਫ਼ੀ ਹੋਵੇਗੀ ਜੇ ਇਹ ਸੂਟ ਇਸਨੂੰ ਪਹਿਨਾਉਣਗੇ। ਸੂਟ ਫੱਟ ਸਕਦਾ ਹੈ, ਪਰ ਉਸਦੇ ਤਨ ਨੂੰ ਢੱਕੇਗਾ ਨਹੀਂ। ਨੌਜਵਾਨ ਕਹਿੰਦਾ ਹੈ ਮਾਂ ਇਹ ਸੂਟ ਮੇਰੇ ਤਨ 'ਤੇ ਹੁਣ ਨਹੀਂ ਆਉਂਦਾ।

ਅਵਤਾਰੀ ਪੁਰਸ਼ ਜਿਵੇਂ ਸਮੇਂ ਦੀ ਲੋੜ ਹੈ, ਉਹੋ ਜਿਹੀ ਔਸ਼ਧੀ ਦਿੰਦੇ ਹਨ, ਉਹੋ ਜਿਹੀਆਂ ਸਮੱਸਿਆਵਾਂ ਦਾ ਸਮਾਧਾਨ ਕਰਦੇ ਹਨ। ਬੱਚੇ ਦੀ ਆਪਣੀ ਸਮੱਸਿਆ ਹੈ, ਜਵਾਨ ਦੀ ਆਪਣੀ ਸਮੱਸਿਆ ਹੈ, ਬੁੱਢੇ ਦੀ ਆਪਣੀ ਸਮੱਸਿਆ ਹੈ। ਇਕੋ ਜਿਹੀਆਂ ਸਮੱਸਿਆਵਾਂ ਨਹੀਂ ਹੁੰਦੀਆਂ। ਹਰ ਅਵਤਾਰੀ ਪੁਰਸ਼ ਠੀਕ ਹੈ। ਅੱਜ ਜੋ ਕੁਝ ਮਨੁੱਖ ਜਾਣਦਾ ਹੈ, ਪਹਿਲਾਂ ਨਹੀਂ ਜਾਣਦਾ ਸੀ। ਅੱਜ ਮਨੁੱਖ ਸੰਸਾਰ ਬਾਰੇ ਬਹੁਤ ਕੁਝ ਜਾਣਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਯੁੱਗ ਨੂੰ ਬੁਰਾ ਯੁੱਗ ਨਹੀਂ ਕਹਿੰਦੇ।

*ਸਤਿਜੁਗਿ ਤ੍ਰੇਤਾ ਦੁਆਪਰੁ ਭਨੀਐ ਕਲਯੁਗ ਉਤਮ ਜੁਗਾ ਭਾਈ॥*

(ਅੰਗ ੪੦੬)

ਇਹ ਬੜਾ ਉੱਤਮ ਯੁੱਗ ਹੈ। ਮਨੁੱਖ ਨਿਰਾ ਬਾਲਗ਼ ਨਹੀਂ ਹੋਇਆ, ਬਜ਼ੁਰਗ ਹੋਇਆ ਹੈ, ਪਰ ਜਿੰਨਾ ਬਜ਼ੁਰਗ ਹੋਇਆ ਹੈ, ਜਿੰਨਾ ਗਿਆਨੀ ਹੋਇਆ ਹੈ, ਉੱਨਾ ਹੰਕਾਰੀ ਹੋਇਆ ਹੈ। ਜਾਣਨ ਦਾ ਹੀ ਹੰਕਾਰ ਹੁੰਦਾ ਹੈ। ਮੈਂ ਬਹੁਤ ਕੁਝ ਜਾਣਦਾ ਹਾਂ, ਤੂੰ ਕੀ ਜਾਣਦਾ ਹੈਂ? ਕੁਝ ਵੀ ਨਹੀਂ ਜਾਣਦਾ। ਇਕ ਬੱਚੇ ਦਾ ਮਨ ਇੰਨਾ ਮੈਲਾ ਨਹੀਂ ਹੁੰਦਾ ਜਿੰਨਾ ਜਵਾਨ ਦਾ ਹੁੰਦਾ ਹੈ। ਇਕ ਜਵਾਨ ਦਾ ਮਨ ਇੰਨਾ ਮੈਲਾ ਨਹੀਂ ਹੁੰਦਾ ਜਿੰਨਾ ਬੁੱਢੇ ਦਾ ਹੁੰਦਾ ਹੈ। ਗੁਰਬਾਣੀ ਨਹੀਂ ਮੰਨਦੀ ਕਿ ਜਿਹੜਾ ਬੁੱਢਾ ਹੋ ਗਿਆ, ਜਿਸ ਦਾ ਦਾੜਾ ਚਿੱਟਾ ਹੋ ਗਿਆ, ਉਸਦਾ ਮਨ ਵੀ ਚਿੱਟਾ ਹੋ ਗਿਆ ਹੋਵੇਗਾ।

*ਕਬੀਰਾ ਬੇੜਾ ਜੁਰਜਰਾ ਛੂਟੇ ਛੇਂਕ ਹਜਾਰ॥*

(ਅੰਗ ੧੩੬੬)

ਬੇੜੀ ਪੁਰਾਣੀ ਹੋ ਗਈ ਅਤੇ ਛੇਕ ਹਜ਼ਾਰਾਂ ਹਨ। ਇਕ ਸੁਰਾਖ਼ ਵੀ ਬੇੜੀ ਨੂੰ ਡੋਬ ਦਿੰਦਾ

ਹੈ। ਕਾਰਨ? ਬੇੜੀ ਪਾਣੀ ਵਿਚ ਹੋਣੀ ਚਾਹੀਦੀ ਹੈ, ਪਾਣੀ ਬੇੜੀ ਵਿਚ ਨਹੀਂ ਹੋਣਾ ਚਾਹੀਦਾ। ਪਾਣੀ ਤੋਂ ਬਿਨਾਂ ਬੇੜੀ ਚੱਲ ਨਹੀਂ ਸਕਦੀ, ਪਾਣੀ ਤੋਂ ਬਿਨਾਂ ਬੇੜੀ ਡੁੱਬ ਨਹੀਂ ਸਕਦੀ। ਧਨ ਤੋਂ ਬਿਨਾਂ ਜ਼ਿੰਦਗੀ ਚੱਲ ਨਹੀਂ ਸਕਦੀ, ਗ਼ਰਕ ਵੀ ਹੋਵੇਗੀ ਤਾਂ ਧਨ ਵਿਚ ਹੋਵੇਗੀ। ਪਰਿਵਾਰ ਤੋਂ ਬਿਨਾਂ ਜ਼ਿੰਦਗੀ ਦੀ ਬੇੜੀ ਚੱਲ ਨਹੀਂ ਸਕਦੀ ਪਰ ਜਦੋਂ ਡੁੱਬੇਗੀ ਤਾਂ ਪਰਿਵਾਰ ਵਿਚ ਹੀ ਡੁੱਬੇਗੀ। ਪਦਾਰਥਾਂ ਤੋਂ ਬਿਨਾਂ ਜ਼ਿੰਦਗੀ ਚੱਲ ਨਹੀਂ ਸਕਦੀ ਪਰ ਗ਼ਰਕ ਵੀ ਹੋਵੇਗੀ ਤਾਂ ਪਦਾਰਥਾਂ ਵਿਚ। ਕਦੋਂ ਡੁੱਬੇਗਾ ਜਦੋਂ ਛੇਕ ਜ਼ਿਆਦਾ ਹੋਣਗੇ। ਉਮਰ ਦੇ ਵੱਧਦਿਆਂ ਔਗੁਣ ਵੱਧ ਜਾਂਦੇ ਹਨ। ਔਗੁਣ ਹੁੰਦੇ ਹਨ ਲੋਭ ਕਰਕੇ, ਹੰਕਾਰ ਕਰਕੇ, ਕਾਮ ਕਰਕੇ। ਕੋਈ ਮਨੁੱਖ ਕਿੰਨਾ ਲੋਭੀ ਹੈ, ਉਸਦੀ ਉਮਰ ਦੇਖ ਲਉ। ਕੋਈ ਮਨੁੱਖ ਕਿੰਨਾ ਹੰਕਾਰੀ ਹੈ, ਉਸਦੀ ਉਮਰ ਦੇਖ ਲਉ। ਕੋਈ ਮਨੁੱਖ ਕਿੰਨਾ ਕਾਮੀ ਹੈ, ਉਸਦੀ ਉਮਰ ਦੇਖ ਲਉ। ਜੇਕਰ ਜੱਪ-ਤੱਪ ਨਹੀਂ ਕਰ ਰਿਹਾ, ਜਗਿਆਸੂ ਨਹੀਂ ਹੈ, ਸਤਿਸੰਗ ਨਹੀਂ ਹੈ ਫਿਰ ਤਾਂ ਸਭ ਕੁਝ ਵੱਧ ਜਾਏਗਾ। ਕਬੀਰ ਕਹਿੰਦੇ ਹਨ ਕਿ ਬੇੜੀ ਪੁਰਾਣੀ, ਇਕ ਛੇਕ ਹਜ਼ਾਰਾਂ ਤੇ ਦੂਜਾ ਭਾਰ ਬੜਾ ਲੱਦ ਲਿਆ। ਪੁੱਤਰਾਂ ਦਾ ਭਾਰ, ਪੋਤਰਿਆਂ ਦਾ ਭਾਰ, ਪੜਪੋਤਰਿਆਂ ਦਾ ਭਾਰ।

ਮੈਨੂੰ ਕਈ ਮਿਲਦੇ ਹਨ ਤੇ ਪੁੱਛਦੇ ਹਨ ਗਿਆਨੀ ਜੀ ! ਸੰਸਾਰ ਦਾ ਬੇੜਾ ਕਿਵੇਂ ਪਾਰ ਹੋਵੇਗਾ? ਕਿਤੇ ਮੈਨੂੰ ਗ਼ਲਤ ਨਾ ਸਮਝ ਲੈਣਾ। ਛੱਡੋ ਸੰਸਾਰ ਦੀ ਚਿੰਤਾ, ਆਪਣੇ ਹਿਰਦੇ ਦਾ ਦੀਵਾ ਜਗਾਉ। ਤੁਹਾਡੇ ਹਿਰਦੇ ਦਾ ਦੀਵਾ ਜੱਗ ਜਾਏਗਾ ਤਾਂ ਜਿਥੋਂ ਲੰਘੋਗੇ ਤੇ ਜਿਸ ਕੋਲ ਅੱਖਾਂ ਹੋਣਗੀਆਂ, ਰੌਸ਼ਨੀ ਮਿਲ ਜਾਏਗੀ। ਆਪਣੇ ਹੀ ਹਿਰਦੇ ਦਾ ਦੀਵਾ ਬੁੱਝਿਆ ਹੋਇਆ ਹੈ ਤਾਂ ਹਨੇਰਾ ਹੀ ਵੰਡੋਗੇ, ਚਾਨਣਾ ਕਿਵੇਂ ਵੰਡੋਗੇ? ਆਪਣਾ ਸੁਧਾਰ ਹੀ ਜਗਤ ਦਾ ਸੁਧਾਰ ਹੈ। ਜਗਤ ਦਾ ਸੁਧਾਰ ਜਗਤ ਦਾ ਸੁਧਾਰ ਨਹੀਂ ਹੈ। ਜਗਤ ਦਾ ਸੁਧਾਰ ਕਰਨ ਵਾਲੇ ਨੇ ਅੱਜ ਤੱਕ ਜਗਤ ਦਾ ਵਿਗਾੜ ਹੀ ਕੀਤਾ ਹੈ, ਕੋਈ ਸੁਧਾਰ ਨਹੀਂ ਹੋਇਆ। ਆਪਣਾ ਸੁਧਾਰ ਹੀ ਦੇਸ਼ ਦਾ ਸੁਧਾਰ ਹੈ। ਹਨੇਰੇ ਵਿਚ ਰਸਤਾ ਨਹੀਂ ਦਿਖਾਈ ਦਿੰਦਾ। ਹਨੇਰਾ ਮਨੁੱਖ ਨੂੰ ਰੋਕ ਦਿੰਦਾ ਹੈ। ਆਪਣੇ ਹਿਰਦੇ ਦਾ ਦੀਵਾ ਜਗਾਉਣਾ ਚਾਹੀਦਾ ਹੈ।

ਮੈਂ ਜੈਨ ਸਾਧੂ ਦੀ ਕਥਾ ਪੜ੍ਹ ਰਿਹਾ ਸੀ। ਕਿਸੇ ਦੁਆਰ 'ਤੇ ਭਿੱਖਸ਼ਾ ਮੰਗਣ ਗਿਆ। ਇਕ ਮਾਤਾ ਨੇ ਉਸਦੇ ਖੱਪਰ ਵਿਚ ਭੋਜਨ ਪਾਇਆ। ਸਾਧੂ ਚੱਲ ਪਿਆ। ਮਾਈ ਕਹਿੰਦੀ ਹੈ ਕਿ ਕੋਈ ਰੱਬ ਦੀ ਗੱਲ ਸੁਣਾ ਕੇ ਜਾ। ਪਤਾ ਹੈ ਉਸ ਸਾਧੂ ਨੇ ਕੀ ਕਿਹਾ? ਜੇ ਮੇਰੇ ਲੰਘਣ ਦੇ ਨਾਲ ਤੈਨੂੰ ਕੁਝ ਨਹੀਂ ਮਿਲਿਆ ਤਾਂ ਫਿਰ ਮੇਰੇ ਬੋਲਣ ਨਾਲ ਤੈਨੂੰ ਕੁਝ ਨਹੀਂ ਮਿਲੇਗਾ। ਢੋਲ-ਢਮੱਕੇ ਕਰਕੇ ਸੂਰਜ ਰੌਸ਼ਨੀ ਨਹੀਂ ਵੰਡਦਾ। ਖ਼ਾਮੋਸ਼ੀ ਨਾਲ ਫੁੱਲ ਖ਼ੁਸ਼ਬੂ ਵੰਡੀ ਜਾ ਰਹੇ ਹਨ। ਕਹਾਵਤ ਹੈ- ਜੋ ਗਰਜਦੇ ਹਨ, ਉਹ ਬਰਸਦੇ ਨਹੀਂ। ਬਰਸਣ ਵਾਲੇ ਖ਼ਾਮੋਸ਼ੀ ਨਾਲ ਬਰਸ ਜਾਂਦੇ ਹਨ।

ਅੰਧਕਾਰ ਬਹੁਤ ਵੱਡਾ ਪਰਦਾ ਹੈ। ਚਾਨਣ ਵਿਚ ਸਭ ਕੁਝ ਪ੍ਰਗਟ ਹੋ ਜਾਂਦਾ ਹੈ। ਸਮੇਂ ਦੀ ਲੋੜ ਨੂੰ ਮੁੱਖ ਰੱਖ ਕੇ ਅਵਤਾਰੀ ਪੁਰਸ਼ਾਂ ਨੇ ਮਨੁੱਖਤਾ ਦੀ ਝੋਲੀ ਵਿਚ ਦਾਤਾਂ ਪਾਈਆਂ

ਹਨ। ਜਿਸ ਤਰ੍ਹਾਂ ਦੇ ਰਾਮ ਹਨ, ਉਹੋ ਜਿਹੇ ਕ੍ਰਿਸ਼ਨ ਨਹੀਂ ਹਨ। ਜਿਸ ਤਰ੍ਹਾਂ ਦੇ ਕ੍ਰਿਸ਼ਨ ਹਨ, ਉਹੋ ਜਿਹੇ ਗੁਰੂ ਨਾਨਕ ਨਹੀਂ ਹਨ। ਜਿਸ ਤਰ੍ਹਾਂ ਦੇ ਮੂਸਾ ਹਨ, ਉਹੋ ਜਿਹੇ ਈਸਾ ਨਹੀਂ ਹਨ। ਗੁਲਾਬ ਗੁਲਾਬ ਹੈ, ਚਮੇਲੀ ਚਮੇਲੀ ਹੈ, ਗੇਂਦਾ ਗੇਂਦਾ ਹੈ, ਕਮਲ ਕਮਲ ਹੈ। ਸਾਰਿਆਂ ਕੋਲ ਆਪਣੀ-ਆਪਣੀ ਮਹਿਕ ਹੈ।

ਇਕ ਰਸਤੇ ਤੋਂ ਨਦੀਆਂ ਸਾਗਰ ਤੱਕ ਨਹੀਂ ਪਹੁੰਚਦੀਆਂ। ਗੰਗਾ ਦਾ ਆਪਣਾ ਰਸਤਾ ਹੈ, ਨਰਬਦਾ ਦਾ ਆਪਣਾ ਰਸਤਾ ਹੈ, ਸਤਲੁਜ ਦਾ ਆਪਣਾ ਰਸਤਾ ਹੈ। ਪਰ ਸਾਗਰ ਵਿਚ ਗੰਗਾ ਨਦੀ ਨਹੀਂ ਮਿਲਦੀ, ਸਾਗਰ ਸਾਗਰ ਹੈ। ਸਾਗਰ ਵਿਚ ਨਰਬਦਾ ਨਹੀਂ ਹੈ, ਸਾਗਰ ਵਿਚ ਸਾਗਰ ਹੈ। ਸਾਗਰ ਵਿਚ ਸਤਲੁਜ ਨਹੀਂ ਹੈ, ਸਾਗਰ ਵਿਚ ਸਾਗਰ ਹੈ। ਜਦੋਂ ਕੋਈ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ ਤਾਂ ਉਸਦਾ ਕੋਈ ਤੱਤ ਨਹੀਂ ਰਹਿ ਜਾਂਦਾ। ਸਾਰੀ ਦੁਨੀਆਂ ਉਸਦਾ ਰੂਪ ਹੋ ਜਾਂਦਾ ਹੈ। ਸੂਰਜ ਨੂੰ ਪਾਕਿਸਤਾਨੀ ਕਹੋਗੇ ਕਿ ਹਿੰਦੋਸਤਾਨੀ ਕਹੋਗੇ? ਸ਼ਕਤੀ ਦੀ ਤੁਲਨਾ ਵਿਚ ਬੜਾ ਸੰਪੰਨ ਹੈ ਅਮਰੀਕਾ। ਉਸਦੀ ਇਹ ਹਿੰਮਤ ਨਹੀਂ ਕਿ ਉਹ ਕਹਿ ਸਕੇ ਕਿ ਸੂਰਜ ਅਮੈਰੇਕਨ ਹੈ। ਧਰਮ ਦੀ ਦੁਨੀਆਂ ਵਿਚ ਹਿੰਦੋਸਤਾਨ ਅੱਗੇ ਹੈ, ਪਰ ਇਹਨਾਂ ਦੀ ਵੀ ਹਿੰਮਤ ਨਹੀਂ ਪਈ ਕਿ ਕਹਿ ਸਕੇ ਕਿ ਸੂਰਜ ਹਿੰਦੋਸਤਾਨੀ ਹੈ। ਸੂਰਜ ਸੂਰਜ ਹੈ। ਜਿਸਨੂੰ ਅਸੀਂ ਵਾਹਿਗੁਰੂ ਕਹਿੰਦੇ ਹਾਂ ਉਹੀ ਰਾਮ ਹੈ। ਜੋ ਰਾਮ ਹੈ ਉਹੀ ਅੱਲ੍ਹਾ ਹੈ, ਉਹੀ ਰਹੀਮ ਹੈ। ਬਦਕਿਸਮਤੀ ਹੈ ਸੂਰਜ ਦੇ ਵੱਖ-ਵੱਖ ਨਾਮਾਂ 'ਤੇ ਤਾਂ ਅਸੀਂ ਨਹੀਂ ਝਗੜਦੇ ਪਰ ਉਹ ਮਹਾਂ-ਸੂਰਜ ਪ੍ਰਮਾਤਮਾ ਦੇ ਨਾਮ 'ਤੇ ਹੀ ਝਗੜਾ ਹੋ ਜਾਂਦਾ ਹੈ। ਕਿੰਨੀ ਮੂਰਖਤਾ ਹੈ। ਸੂਰਜ ਦੇ ਚਾਨਣ ਵਿਚ ਅਸੀਂ ਜੀਅ ਰਹੇ ਹਾਂ ਪਰ ਪ੍ਰਮਾਤਮਾ ਦੇ ਪ੍ਰਕਾਸ਼ ਵਿਚ ਅਸੀਂ ਨਹੀਂ ਜੀਅ ਰਹੇ। ਸੂਰਜ ਦੇ ਚਾਨਣ ਵਿਚ ਪਦਾਰਥ ਦਿਖਾਈ ਦੇਣ ਲੱਗ ਪਿਆ ਹੈ, ਪ੍ਰਮਾਤਮਾ ਦੇ ਚਾਨਣ ਵਿਚ ਪ੍ਰਮਾਤਮਾ ਦਿਖਾਈ ਹੀ ਨਹੀਂ ਦਿੱਤਾ। ਪ੍ਰਮਾਤਮਾ ਦਿਖਾਈ ਦੇਵੇਗਾ ਆਪਣੇ ਪ੍ਰਕਾਸ਼ ਵਿਚ, ਜਿਵੇਂ ਸੂਰਜ ਦਿਖਾਈ ਦਿੰਦਾ ਹੈ ਆਪਣੀ ਰੌਸ਼ਨੀ ਵਿਚ। ਜੇਕਰ ਸੂਰਜ ਵਿਚ ਰੌਸ਼ਨੀ ਨਹੀਂ ਤਾਂ ਸੂਰਜ ਕੀ ਦੇਖ ਸਕੋਗੇ। ਪ੍ਰਮਾਤਮਾ ਦਾ ਗਿਆਨ ਨਹੀਂ ਤਾਂ ਪ੍ਰਮਾਤਮਾ ਨੂੰ ਕਿਸ ਤਰ੍ਹਾਂ ਦੇਖੋਗੇ। ਰੁਕਾਵਟ ਕੀ ਹੈ? ਵਾਸ਼ਨਾ। ਵਾਸ਼ਨਾ ਵੱਧਦੀ-ਵੱਧਦੀ ਤ੍ਰਿਸ਼ਨਾ ਬਣ ਜਾਂਦੀ ਹੈ। ਤ੍ਰਿਸ਼ਨਾ, ਅਜਿਹੀ ਅੱਗ ਹੈ ਜਿੰਨਾ ਈਧਨ ਪਾਉ ਖ਼ਤਮ। ਕਦੀ ਅਗਨੀ ਰੱਜਦੀ ਨਹੀਂ।

ਤ੍ਰਿਸ਼ਨਾ ਫਿਰ ਮਨੁੱਖ ਨੂੰ ਭ੍ਰਸ਼ਟ ਕਰ ਦਿੰਦੀ ਹੈ। ਕੋਈ ਹੰਕਾਰ ਵਾਸ਼ਨਾ ਕਰਕੇ ਆਪਣਾ ਸੰਤੁਲਨ ਵਿਗਾੜ ਬੈਠਦਾ ਹੈ, ਕੋਈ ਲੋਭ ਵਾਸ਼ਨਾ ਕਰਕੇ ਆਪਣਾ ਬੈਲੰਸ ਵਿਗਾੜ ਬੈਠਦਾ ਹੈ ਅਤੇ ਕੋਈ ਕਾਮ ਵਾਸ਼ਨਾ ਕਰਕੇ। ਹੰਕਾਰ ਤੇ ਵਾਸ਼ਨਾ ਸੀਮਾ ਤੋਂ ਅੱਗੇ ਚਲੀ ਗਈ ਹੈ। ਬੈਲੰਸ ਵਿਗੜ ਗਿਆ ਹੈ ਤਾਂ ਹਿੰਸਕ ਹੋ ਜਾਏਗਾ। ਲੋਭ ਵਾਸ਼ਨਾ ਬੇਈਮਾਨ, ਚੋਰ, ਠੱਗ ਬਣਾ ਦੇਵੇਗੀ। ਕਾਮ ਵਾਸ਼ਨਾ ਜੇਕਰ ਸੀਮਾ ਤੋਂ ਅੱਗੇ ਚਲੀ ਗਈ ਹੈ ਤਾਂ ਬਲਾਤਕਾਰੀ, ਦੁਰਾਚਾਰੀ ਬਣਾ ਦੇਵੇਗੀ। ਫ਼ਰਕ ਸਿਰਫ਼ ਇੰਨਾ ਹੁੰਦਾ ਹੈ ਕਿ ਛੋਟੇ ਦੁਰਾਚਾਰੀ ਦੁਰਾਚਾਰੀ ਹੁੰਦੇ ਹਨ, ਵੱਡੇ ਦੁਰਾਚਾਰੀ ਡਿਕਟੇਟਰ ਹੁੰਦੇ ਹਨ। ਛੋਟੇ ਚੋਰ ਚੋਰ ਹੁੰਦੇ ਹਨ, ਵੱਡੇ ਚੋਰ ਬਦਾਸ਼ਾਹ ਹੁੰਦੇ ਹਨ।

ਜੋ ਇਕ ਬੰਦੇ ਦੀ ਜੇਬ ਕੱਟ ਲਵੇ, ਜੇਬ ਕਤਰਾ ਹੋ ਸਕਦਾ ਹੈ ਤੇ ਜੋ ਸਾਰੇ ਮੁਲਕ ਦੀ ਜੇਬ ਕੱਟ ਕੇ ਸਵਿਟਜ਼ਰਲੈਂਡ ਦੇ ਬੈਂਕ ਭਰ ਲਵੇ, ਕੌਣ ਫੜੇਗਾ?

ਪਾਣੀ ਦਾ ਸੁਭਾਅ ਨਹੀਂ ਕਿਸੇ ਨੂੰ ਡੋਬਣਾ। ਕੁੱਤੇ ਤੈਰਦੇ ਹਨ, ਖੋਤੇ ਤੈਰਦੇ ਹਨ, ਘੋੜੇ ਤੈਰਦੇ ਹਨ, ਸ਼ੇਰ ਵੀ ਤੈਰਦੇ ਹਨ ਪਰ ਬੰਦੇ ਡੁੱਬਦੇ ਹਨ। ਕੀ ਪਾਣੀ ਦਾ ਬੰਦੇ ਨਾਲ ਵੈਰ ਹੈ? ਨਹੀਂ, ਜਾਉਂਦਾ ਬੰਦਾ ਡੁੱਬਦਾ ਹੈ, ਲਾਸ਼ਾਂ ਤਾਂ ਤੈਰਦੀਆਂ ਹਨ। ਮੁਰਦੇ ਦਾ ਵਜ਼ਨ ਵੱਧ ਜਾਂਦਾ ਹੈ, ਫਿਰ ਵੀ ਨਹੀਂ ਡੁੱਬਦਾ। ਜੀਊਂਦਾ ਬੰਦਾ ਕਿਉਂ ਡੁੱਬਦਾ ਹੈ? ਕਿਉਂਕਿ ਇਹ ਆਪਣਾ ਬੈਲੰਸ ਵਿਗਾੜ ਲੈਂਦਾ ਹੈ। ਹੰਕਾਰ ਵਾਸ਼ਨਾ ਜੇਕਰ ਤ੍ਰਿਸ਼ਨਾ ਬਣ ਗਈ ਹੈ ਤਾਂ ਬੈਲੰਸ ਵਿਗੜ ਗਿਆ। ਕੋਈ ਪਦਾਰਥ ਨਹੀਂ ਡੋਬਦੇ, ਕੋਈ ਪ੍ਰਭੁੱਤਾ ਨਹੀਂ ਡੋਬਦੀ। ਸਾਡੇ ਦੇਸ਼ ਦੇ ਰਾਜਾ ਜਨਕ, ਉਹਨਾਂ ਨੂੰ ਤਾਂ ਰਾਜ ਸੱਤਾ ਨੇ ਨਹੀਂ ਡੋਬਿਆ।

ਭਾਈ ਗੁਰਦਾਸ ਕਹਿੰਦੇ ਹਨ ਕਿ ਸਭ ਤੋਂ ਵੱਡਾ ਭਗਤ ਕੌਣ ਹੈ? ਰਾਜਾ ਜਨਕ। ਸਭ ਕੁਝ ਕੋਲ ਹੈ, ਉਸਨੇ ਆਪਣਾ ਸੰਤੁਲਨ ਨਹੀਂ ਗਵਾਇਆ। ਸਾਡੇ ਦੇਸ਼ ਦੇ ਕੁਝ ਸੂਫ਼ੀ ਅਵਤਾਰੀ ਪੁਰਸ਼ ਤਾਂ ਰਾਜੇ ਸਨ। ਦੁਆਰਕਾ ਦੇ ਰਾਜਾ ਸ੍ਰੀ ਕ੍ਰਿਸ਼ਨ ਇਕ ਅਯੁੱਧਿਆ ਦੇ ਰਾਜਾ ਸਨ। ਜੇਕਰ ਰਾਜ-ਸੱਤਾ ਵਾਕਿਆ ਹੀ ਮਨੁੱਖ ਨੂੰ ਡੋਬਦੀ ਹੈ ਤਾਂ ਰਾਜੇ ਭਗਵਾਨ ਨਹੀਂ ਹੋਣੇ ਚਾਹੀਦੇ ਸਨ। ਪਰਿਵਾਰ ਨਹੀਂ ਡੋਬਦਾ। ਇਹ ਸਾਰੇ ਅਵਤਾਰੀ ਪੁਰਸ਼ ਪਰਿਵਾਰਾਂ ਵਾਲੇ ਸਨ। ਗੁਰੂ ਨਾਨਕ ਦੇਵ ਜੀ ਮਹਾਰਾਜ ਗ੍ਰਹਿਸਤੀ ਹਨ, ਦਸਮ ਗੁਰੂ ਮਹਾਰਾਜ ਗ੍ਰਹਿਸਤੀ ਹਨ, ਸ੍ਰੀ ਰਾਮ ਗ੍ਰਹਿਸਤੀ ਹਨ। ਭਾਵੇਂ ਜੰਗਲ, ਪਹਾੜਾਂ ਵਿਚ ਰਹਿੰਦੇ ਹਨ, ਪਰ ਪਾਰਵਤੀ ਉਹਨਾਂ ਦੀ ਪਤਨੀ ਹੈ, ਜੰਗਲ ਵਿਚ ਵੀ ਉਹ ਗ੍ਰਹਿਸਤੀ ਹਨ।

ਸਾਧੂ ਤਿਆਗ ਦਾ ਨਾਅਰਾ ਲਾਉਣ ਤਾਂ ਤਿਆਗ ਪਾਖੰਡ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ। ਜਦੋਂ ਮੈਨੂੰ ਕੋਈ ਕਹਿੰਦਾ ਹੈ ਕਿ ਉਸ ਸੰਤ ਦਾ ਬੜਾ ਨਿਰਮਲ ਜੀਵਨ ਹੈ। ਗੁਸਤਾਖ਼ੀ ਮਾਫ਼ ! ਮੈਨੂੰ ਕਹਿਣ ਦੇਣਾ, ਕੀ ਪਤਾ ਮੱਛੀ ਸਾਗਰ ਵਿਚੋਂ ਕਦੋਂ ਪਾਣੀ ਪੀ ਲੈਂਦੀ ਹੈ। ਤਿਆਗ ਨਹੀਂ ਹੋ ਸਕਦਾ। ਹੰਕਾਰ ਵਾਸ਼ਨਾ, ਲੋਭ ਵਾਸ਼ਨਾ, ਕਾਮ ਵਾਸ਼ਨਾ ਸੀਮਾ ਤੋਂ ਵੱਧ ਜਾਏ ਤਾਂ ਮਨੁੱਖ ਦਾ ਸੰਤੁਲਨ ਵਿਗੜ ਜਾਂਦਾ ਹੈ। ਇਹ ਵਾਸ਼ਨਾ ਪ੍ਰਾਰਥਨਾ ਵਿਚ ਬਦਲ ਜਾਏ, ਫਿਰ ਮੰਗ ਨਹੀਂ ਹੁੰਦੀ। ਪ੍ਰਾਰਥਨਾ ਵਿਚ ਧੰਨਵਾਦ ਹੁੰਦਾ ਹੈ। ਹੇ ਪ੍ਰਭੂ ! ਤੂੰ ਜੀਵਨ ਦਿੱਤਾ ਹੈ, ਤੇਰਾ ਧੰਨਵਾਦ। ਤੂੰ ਦੋ ਅੱਖਾਂ ਦਿੱਤੀਆਂ ਹਨ, ਤੇਰਾ ਧੰਨਵਾਦ। ਤੂੰ ਦੋ ਪੈਰ ਦਿੱਤੇ ਹਨ, ਤੇਰਾ ਧੰਨਵਾਦ।

ਬਗ਼ਦਾਦ ਦੀ ਗੱਲ ਹੈ। ਸ਼ੇਖ਼ ਸਾਅਦੀ ਉਦੋਂ ਇਕ ਵਿੱਦਿਆਲਯ ਵਿਚ ਪੜ੍ਹਦੇ ਸਨ। ਯਤੀਮ ਸਨ। ਜਿਸ ਵਿੱਦਿਆਲਯ ਵਿਚ ਪੜ੍ਹਦੇ ਸਨ, ਮਸਜਿਦ ਉਥੋਂ ਥੋੜੀ ਦੂਰ ਸੀ। ਇਹਨਾਂ ਵਿਚ ਪੰਜ ਨਿਮਾਜ਼ਾਂ ਪੜ੍ਹੀਆਂ ਜਾਂਦੀਆਂ ਸਨ। ਅਜ਼ਰ ਦੀ ਨਿਮਾਜ਼ ਠੀਕ ਲੰਘ ਜਾਂਦੀ ਸੀ, ਈਸਾ ਦੀ ਵੀ ਠੀਕ ਪਰ ਤਿੰਨ ਵੇਲੇ ਦੀਆਂ ਜਿਹੜੀਆਂ ਤਿੰਨ ਨਿਮਾਜ਼ਾਂ ਸਨ, ਗਰਮੀ ਤੇ ਰੇਤ ਅੱਗ ਦੀ ਤਰ੍ਹਾਂ ਤੱਪੀ ਹੋਈ ਅਤੇ ਸ਼ੇਖ਼ ਸਾਅਦੀ ਦੇ ਪੈਰਾਂ ਵਿਚ ਜੁੱਤੀ ਨਹੀਂ ਸੀ।

ਦੁਪਹਿਰ ਦੀ ਨਿਮਾਜ਼ ਜਦੋਂ ਪੜ੍ਹਨ ਲਈ ਜਾਂਦੇ ਤਾਂ ਕਹਿੰਦੇ ਕਿ ਹੇ ਖ਼ੁਦਾ ! ਤੂੰ ਕਿਸੇ ਨੂੰ ਬੜੇ ਸੁੰਦਰ-ਸੁੰਦਰ ਊਠ ਦਿੱਤੇ ਹਨ, ਕਿਸੇ ਨੂੰ ਘੋੜੇ ਦਿੱਤੇ ਹਨ, ਕਿਸੇ ਨੂੰ ਸੋਹਣੀਆਂ ਤਿੱਲੇਦਾਰ ਜੁੱਤੀਆਂ ਦਿੱਤੀਆਂ ਹਨ ਪਰ ਮੇਰੇ ਲਈ ਟੁੱਟੀ-ਭੱਜੀ ਜੁੱਤੀ ਵੀ ਨਹੀਂ। ਹੇ ਪ੍ਰਭੂ ! ਕਿਤੋਂ ਲੱਭਾ ਦੇ, ਮੇਰੇ ਪੈਰਾਂ ਵਿਚ ਛਾਲੇ ਹੋ ਗਏ ਹਨ। ਰੋਜ਼ ਜਾਂਦਾ ਹੈ ਸ਼ਿਕਵਾ ਕਰਦਾ ਹੋਇਆ। ਨਿਮਾਜ਼ ਵਿਚ ਵੀ ਕੋਈ ਰੱਸ ਨਹੀਂ ਆਉਂਦਾ। ਕਿਉਂ? ਨਿਮਾਜ਼ ਵਿਚ ਵੀ ਗਿਲੇ। ਅੱਜ ਵੀ ਗਿਲਾ ਕਰਦਾ ਹੋਇਆ ਜਾ ਰਿਹਾ ਹੈ। ਜਦੋਂ ਮਸਜਿਦ ਦੇ ਕੋਲ ਪਹੁੰਚਿਆ ਤਾਂ ਮਸਜਿਦ ਦੀਆਂ ਸੀੜੀਆਂ ਉੱਤੇ ਉਹ ਬੰਦਾ ਚੜ੍ਹਨ ਦੀ ਕੋਸ਼ਿਸ਼ ਕਰਦਾ ਪਿਆ ਸੀ ਜਿਸ ਦੀਆਂ ਦੋਵੇਂ ਲੱਤਾਂ ਨਹੀਂ ਸਨ। ਇਕ ਦੱਮ ਹੱਥ ਖੜੇ ਹੋ ਗਏ। ਹੇ ਖ਼ੁਦਾ ! ਮੈਂ ਜੁੱਤੀ ਨਹੀਂ ਮੰਗਦਾ, ਮੇਰੇ ਪੈਰ ਹੀ ਸਲਾਮਤ ਰਹਿਣ। ਮੈਂ ਤੇਰੇ 'ਤੇ ਗਿਲਾ ਕੀਤਾ ਕਿ ਤੂੰ ਮੈਨੂੰ ਜੁੱਤੀ ਨਹੀਂ ਦਿੱਤੀ ਪਰ ਮੈਂ ਤੈਨੂੰ ਧੰਨਵਾਦ ਕਿਉਂ ਨਹੀਂ ਕੀਤਾ ਕਿ ਤੂੰ ਮੈਨੂੰ ਪੈਰ ਦਿੱਤੇ। ਜਿਸ ਦਿਨ ਧੰਨਵਾਦ ਨਿਕਲਦਾ ਹੈ ਮਨੁੱਖ ਸਮਾਧੀਲੀਨ ਹੋ ਜਾਂਦਾ ਹੈ। ਇਤਿਹਾਸ ਕਹਿੰਦਾ ਹੈ ਕਿ ਉਸ ਦਿਨ ਸ਼ੇਖ਼ ਸਾਅਦੀ ਨਿਮਾਜ਼ ਪੜ੍ਹਦਿਆਂ ਸਮਾਧੀਲੀਨ ਹੋ ਗਿਆ। ਮੰਦਿਰ, ਮਸਜਿਦ, ਗੁਰਦੁਆਰੇ ਜਾਈਏ ਪ੍ਰਾਰਥਨਾ ਨਾਲ। ਪ੍ਰਾਰਥਨਾ ਵਿਚ ਮੰਗ ਨਹੀਂ, ਧੰਨਵਾਦ ਹੋਣਾ ਚਾਹੀਦਾ ਹੈ।

## *ਸਬ ਤੇ ਦੂਰ ਸਬਨ ਤੇ ਨੇਰਾ*

ਪਰਮ ਸਨਮਾਨ ਯੋਗ ਗੁਰੂ ਰੂਪ ਗੁਰੂ ਖਾਲਸਾ ਸਾਧਸੰਗਤਿ ਜੀਉ ! ਗੁਰੂ ਗੋਬਿੰਦ ਸਿੰਘ ਜੀ ਦੀਆਂ ਦੋ ਪੰਗਤੀਆਂ-

*ਸਬ ਤੇ ਦੂਰ ਸਬਨ ਤੇ ਨੇਰਾ।*
*ਜਲ ਥਲ ਮਹੀਅਲਿ ਜਾਨੇ ਬਸੇਰਾ।*
*ਅਨਹਦ ਰੂਪ ਅਨਾਹਦ ਬਾਣੀ।*
*ਚਰਨ ਸ਼ਰਨ ਮੈਂ ਬਸਤ ਭਵਾਨੀ।*

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਫੁਰਮਾਣ ਕਰਦੇ ਹਨ ਕਿ ਹੇ ਪ੍ਰਭੂ ! ਜਿੰਨਾ ਤੂੰ ਦੂਰ ਹੈਂ, ਇੰਨਾ ਹੋਰ ਕੁਝ ਵੀ ਨਹੀਂ। ਕੋਈ ਸੂਰਜ, ਚੰਦ, ਤਾਰਾ, ਗ੍ਰਹਿ, ਨਛੱਤਰ ਕੋਈ ਵੀ ਇੰਨਾ ਦੂਰ ਨਹੀਂ ਜਿੰਨਾ ਤੂੰ ਦੂਰ ਹੈਂ। ਪਰ ਹੇ ਪ੍ਰਭੂ ! ਜਿੰਨਾ ਤੂੰ ਨੇੜੇ ਹੈਂ ਇੰਨਾ ਹੋਰ ਕੋਈ ਵੀ ਨੇੜੇ ਨਹੀਂ। ਤੂੰ ਸਭ ਤੋਂ ਨੇੜੇ ਤੋਂ ਨੇੜੇ ਹੈਂ, ਤੂੰ ਸਭ ਤੋਂ ਦੂਰ ਤੋਂ ਦੂਰ ਹੈਂ। ਕੋਈ ਵੀ ਤਰਕ ਬੁੱਧੀ ਰੱਖਣ ਵਾਲਾ ਮਨੁੱਖ ਫੌਰਨ ਕਹਿ ਦੇਵੇਗਾ ਕਿ ਜੋ ਦੂਰ ਹੈ ਉਹ ਦੂਰ ਹੈ, ਨੇੜੇ ਨਹੀਂ ਤੇ ਜੋ ਨੇੜੇ ਹੈ ਉਹ ਨੇੜੇ ਹੈ, ਦੂਰ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਜੋ ਭਗਤ ਬੈਠੇ ਹਨ, ਕੁਝ ਕਹਿੰਦੇ ਹਨ ਦੂਰ ਹੈ ਤੇ ਕਈ ਕਹਿੰਦੇ ਹਨ ਨੇੜੇ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਹੇ ਖ਼ੁਦਾ ! ਤੇਰੇ ਘਰ ਬੜਾ ਦੂਰ ਹੈ, ਪਰ ਜਿਨ੍ਹਾਂ ਰਸਤਿਆਂ ਤੋਂ ਮੈਂ ਲੰਘ ਕੇ ਜਾਂਦਾ ਹਾਂ, ਚਿੱਕੜ ਭਰਿਆ ਪਿਆ ਹੈ। ਸੁਣਿਆ ਹੈ ਤੇਰੇ ਮਾਰਗ 'ਤੇ ਜੋ ਚੱਲਦਾ ਹੈ ਉਹ ਨਿਰਮਲ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ, ਪਰ ਮੈਂ ਚੱਲਦਾ ਹਾਂ ਤਾਂ ਘੋਰ ਮੈਲਾ ਹੋ ਜਾਂਦਾ ਹਾਂ, ਚਿੱਕੜ

ਵਿਚ ਲਿੱਬੜ ਜਾਂਦਾ ਹਾਂ। ਹੇ ਖ਼ੁਦਾ ! ਕਿਹੋ ਜਿਹਾ ਤੇਰਾ ਰਸਤਾ ਹੈ? ਮੈਲਾ ਤਾਂ ਮੈਂ ਹਾਂ ਹੀ ਤੇ ਹੋਰ ਮੈਲਾ ਹੋ ਜਾਂਦਾ ਹਾਂ ਤੇਰੇ ਮਾਰਗ 'ਤੇ ਚੱਲਦਿਆਂ। ਦੂਜਾ ਤੂੰ ਦੂਰ ਬੜਾ ਹੈਂ। ਦੂਜੇ ਭਗਤ ਸ੍ਰੀ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਤੂੰ ਤਾਂ ਇੰਨਾ ਨੇੜੇ ਹੈਂ ਕਿ ਇਹ ਹੱਥ ਵੀ ਜਿੰਨਾ ਤਨ ਤੋਂ ਦੂਰ ਜਾ ਸਕਦਾ ਹੈ, ਤੂੰ ਤਾਂ ਇੰਨਾ ਵੀ ਦੂਰ ਨਹੀਂ। ਤੂੰ ਤਾਂ ਬਹੁਤ ਨੇੜੇ ਹੈਂ।

ਬੌਧਿਕ ਤੱਲ 'ਤੇ ਜੀਉਣ ਵਾਲਾ ਮਨੁੱਖ ਕਹਿ ਦੇਵੇਗਾ ਕਿ ਰਵਿਦਾਸ ਠੀਕ ਕਹਿ ਰਿਹਾ ਹੈ ਤੇ ਫ਼ਰੀਦ ਗ਼ਲਤ ਹੈ ਜਾਂ ਫ਼ਰੀਦ ਠੀਕ ਕਹਿ ਰਿਹਾ ਹੈ, ਰਵਿਦਾਸ ਗ਼ਲਤ ਹੈ, ਦੋਵੇਂ ਸਹੀ ਨਹੀਂ ਹੋ ਸਕਦੇ। ਦੋਨਾਂ ਦੀ ਸੱਚਾਈ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਪਾਵਨ ਵਾਕ ਵਿਚ ਇਸ ਤਰ੍ਹਾਂ ਫ਼ੁਰਮਾਣ ਕਰਦੇ ਹਨ- **ਸਬ ਤੇ ਦੂਰ,** ਹੇ ਪ੍ਰਭੂ ! ਤੂੰ ਸਭ ਤੋਂ ਦੂਰ ਹੈਂ। **ਸਬਨ ਤੇ ਨੇਰਾ,** ਤੂੰ ਸਭ ਤੋਂ ਨੇੜੇ ਹੈਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ ਕਿ ਹੇ ਪ੍ਰਭੂ ! ਕੋਈ ਇਸ ਢੰਗ ਨਾਲ ਗਾ ਰਿਹਾ ਹੈ ਕਿ ਤੂੰ ਬਹੁਤ ਦੂਰ ਹੈਂ, ਪਰ ਹੇ ਪ੍ਰਭੂ! ਤੈਨੂੰ ਕੋਈ ਇਸ ਤਰ੍ਹਾਂ ਵੀ ਗਾ ਰਿਹਾ ਹੈ-

*ਗਾਵੈ ਕੋ ਵੇਖੈ ਹਾਦਰਾ ਹਦੂਰਿ॥*

(ਜਪੁਜੀ ਸਾਹਿਬ)

ਦੇਖ ਰਹੇ ਹਾਂ ਉਹ ਤਾਂ ਹਾਜ਼ਰ ਨਾਜ਼ਰ ਹੈ, ਨੇੜੇ ਹੈ। ਮੈਂ ਫਿਰ ਅਰਜ਼ ਕਰਾਂ, ਦੋਵੇਂ ਹੀ ਠੀਕ ਹਨ। ਪਹਿਲਾਂ ਨੇੜੇ ਤੇ ਦੂਰੀਆਂ ਨੂੰ ਸਮਝਾਉਣਾ ਹੈ। ਦੂਰੀਆਂ ਵਿਦਵਾਨਾਂ ਨੇ ਦੋ ਤਰ੍ਹਾਂ ਦੀਆਂ ਮੰਨੀਆਂ ਹਨ- ਸਥਾਨਕ ਦੂਰੀ ਤੇ ਕਾਲ ਦੂਰੀ। ਸਥਾਨਕ ਦੂਰੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਜਿਹੜਾ ਹੈ ਹੀ ਵਿਆਪਕ। ਪ੍ਰਮਾਤਮਾ ਨੂੰ ਨਿਹਚਲ ਆਖਿਆ। ਉਹੀ ਚੱਲ ਸਕਦਾ ਹੈ ਜੋ ਇਕ ਜਗ੍ਹਾ ਹੈ ਤੇ ਦੂਜੀ ਜਗ੍ਹਾ ਨਹੀਂ ਹੈ। ਜਿਹੜਾ ਹੈ ਹੀ ਵਿਆਪਕ ਉਹ ਕਿੱਥੇ ਚੱਲੇਗਾ? ਬਾਕੀ ਸਭ ਕੁਝ ਚੱਲ ਰਿਹਾ ਹੈ।

*ਦਿਨ ਰਵਿ ਚਲੈ ਨਿਸ ਸਸਿ ਚਲੈ ਤਾਰਿਕਾ ਲਖ ਪਲੋਇ॥*

ਇਹ ਅਨੰਤ ਸਾਡਾ ਮੰਡਲ ਸੂਰਜ, ਚੰਦ, ਤਾਰੇ, ਜ਼ਮੀਨ, ਆਸਮਾਨ, ਗ੍ਰਹਿ, ਨਛੱਤਰ ਮਹਾਰਾਜ ਕਹਿੰਦੇ ਹਨ ਸਭ ਚੱਲ ਰਹੇ ਹਨ। ਦੂਜੀ ਪੰਗਤੀ ਵਿਚ ਸਾਫ ਕਹਿੰਦੇ ਹਨ-

*ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥*

(ਅੰਗ ੬੪)

ਮਹਾਰਾਜ ਕਹਿੰਦੇ ਹਨ ਕਿ ਮੁਕਾਮ ਨਿਹਚਲ ਉਹ ਇਕ ਹੈ, ਬਾਕੀ ਸਭ ਚੰਚਲ ਹੈ। ਕਿਸੇ ਥਾਂ 'ਤੇ ਅਸੀਂ ਅਜਿਹਾ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਨਹੀਂ ਹੈ ਤਾਂ ਫਿਰ ਕਿੱਥੇ ਚੱਲੇਗਾ। ਸੰਸਾਰ ਚੱਲ ਰਿਹਾ ਹੈ, ਨਿਰੰਕਾਰ ਨਹੀਂ ਚੱਲ ਰਿਹਾ। ਇਸ ਲਈ ਸਥਾਨਕ ਦੂਰੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਅਸੀਂ ਇਸ ਤਰ੍ਹਾਂ ਨਹੀਂ ਕਹਿ ਸਕਦੇ ਕਿ 100 ਮੀਲ ਦੂਰ ਹੈ, 1000 ਮੀਲ ਦੂਰ ਹੈ ਜਾਂ 1 ਕਰੋੜ ਮੀਲ ਦੂਰ ਹੋਵੇਗਾ। ਇਹ ਤਾਂ ਵਿਆਪਕ ਹੈ।

ਦੂਜੀ ਦੂਰੀ ਹੈ ਸਮੇਂ ਦੀ ਦੂਰੀ। ਹਜ਼ਾਰਾਂ ਸਾਲ ਪਹਿਲਾਂ ਹੋਇਆ ਸੀ ਰੱਬ, ਅੱਜ ਕੋਈ ਨਹੀਂ ਹੈ। 100 ਸਾਲ ਬਾਅਦ ਹੋਵੇਗਾ, ਅੱਜ ਨਹੀਂ ਹੈ। ਇਕ ਹਜ਼ਾਰ ਸਾਲ ਪਹਿਲਾਂ ਹੋਇਆ ਸੀ। ਪ੍ਰਮਾਤਮਾ ਦੂਰ ਦੀ ਘਟਨਾ ਨਹੀਂ ਹੈ। ਪ੍ਰਮਾਤਮਾ ਨੂੰ ਆਖਿਆ ਹੈ ਅਕਾਲ। ਕਾਲ ਕਹਿੰਦੇ ਹਨ ਸਮੇਂ ਨੂੰ, ਜਿਸ ਵਿਚ ਸਮਾਂ ਨਹੀਂ ਹੈ। ਉਹ ਸਮੇਂ ਵਿਚ ਨਹੀਂ, ਉਹ ਸਮੇਂ ਤੋਂ ਬਾਹਰ ਹੈ। ਉਹ ਸਮੇਂ ਨੂੰ ਬਣਾਉਣ ਵਾਲਾ ਹੈ, ਕਾਲ ਨੂੰ ਬਣਾਉਣ ਵਾਲਾ ਹੈ ਤੇ ਫਿਰ ਕਾਲ ਸਭ ਨੂੰ ਬਣਾਉਂਦਾ ਹੈ। ਸਮੇਂ ਵਿਚ ਸਭ ਕੁਝ ਬਣਦਾ ਹੈ। ਸਮੇਂ ਵਿਚ ਜੋ ਕੁਝ ਬਣਦਾ ਹੈ, ਫਿਰ ਸਮਾਂ ਉਸ ਨੂੰ ਮਿਟਾ ਦਿੰਦਾ ਹੈ। ਕਾਲ ਵਿਚ ਜੋ ਕੁਝ ਵੀ ਬਣਦਾ ਹੈ, ਕਾਲ ਉਸ ਨੂੰ ਖਾ ਜਾਂਦਾ ਹੈ। ਇਹ ਤਨ ਸਮੇਂ ਵਿਚ ਬਣਿਆ ਹੈ।

ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਹ ਤਨ ਭਾਵੇਂ ਪੀਰ, ਗੁਰੂ, ਪੈਗ਼ੰਬਰ ਦਾ ਹੈ ਪਰ ਸਮਾਂ ਖਾ ਜਾਏਗਾ।

*ਕਾਲ ਪਾਇ ਬ੍ਰਹਮਾ ਬਪੁ ਧਰਾ॥*
*ਕਾਲ ਪਾਇ ਸਿਵਜੂ ਅਵਤਾਰਾ॥*
*ਕਾਲ ਪਾਇ ਕਰਿ ਬਿਸਨ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*

(ਚੌਪਈ ਸਾਹਿਬ)

ਸਾਰਾ ਕਾਲ ਦਾ ਤਮਾਸ਼ਾ ਹੈ। ਜੋ ਕਾਲ ਵਿਚ ਬਣਦਾ ਹੈ, ਕਾਲ ਮਿਟਾ ਦਿੰਦਾ ਹੈ। ਪ੍ਰਮਾਤਮਾ ਅਕਾਲ ਹੈ, ਕਾਲ ਨੇ ਉਸਨੂੰ ਨਹੀਂ ਬਣਾਇਆ, ਅਕਾਲ ਨੇ ਕਾਲ ਨੂੰ ਬਣਾਇਆ ਹੈ। ਅਕਾਲ ਤੋਂ ਸਮਾਂ ਆਇਆ ਹੈ। ਅਕਾਲ ਕਾਲ ਨੂੰ ਇਕ ਦਿਨ ਖ਼ਤਮ ਕਰ ਦਿੰਦਾ ਹੈ, ਪਰ ਕਾਲ ਅਕਾਲ ਨੂੰ ਖ਼ਤਮ ਨਹੀਂ ਕਰ ਸਕਦਾ। ਕਾਲ ਦੀ ਦੂਰੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। 2 ਸਾਲ ਪਹਿਲਾਂ ਹੋਇਆ ਸੀ, ਅੱਜ ਨਹੀਂ ਹੈ ਜਾਂ 100 ਸਾਲ ਬਾਅਦ ਹੋਵੇਗਾ, ਅੱਜ ਨਹੀਂ ਹੈ। ਅਸੀਂ ਅਜਿਹਾ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਹੋਇਆ ਸੀ। ਅਸੀਂ ਅਜਿਹਾ ਵੀ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਹੋਵੇਗਾ। ਫਿਰ ਕਿਹੜੀ ਦੂਰੀ ਹੈ? ਕਲਗੀਧਰ ਪਾਤਿਸ਼ਾਹ ਕਹਿੰਦੇ ਹਨ- ਸਭ ਤੇ ਦੂਰ। ਸਥਾਨਕ ਦੂਰੀ ਲਾਗੂ ਨਹੀਂ ਹੁੰਦੀ, ਕਾਲ ਦੀ ਦੂਰੀ ਵੀ ਲਾਗੂ ਨਹੀਂ ਹੁੰਦੀ ਪਰ ਬੜੇ ਧਿਆਨ ਨਾਲ ਸੁਣਨਾ, ਦੋ ਦੂਰੀਆਂ ਲਾਗੂ ਹੁੰਦੀਆਂ ਹਨ। ਕਿਹੜੀਆਂ? ਹੇ ਪ੍ਰਭੂ ! ਤੂੰ ਮੇਰੀ ਸਮਝ ਤੋਂ ਦੂਰ ਹੈਂ। ਦੂਜੀ, ਤੂੰ ਮੇਰੀ ਯਾਦ ਤੋਂ ਦੂਰ ਹੈਂ, ਤੂੰ ਮੇਰੇ ਚੇਤੇ ਤੋਂ ਦੂਰ ਹੈਂ। ਮੇਰੀ ਸਿਮਰਤੀ ਤੇਰੇ ਤੱਕ ਨਹੀਂ ਪਹੁੰਚਦੀ। ਸਿਮਰਤੀ ਕਿਉਂ ਨਹੀਂ ਪਹੁੰਚਦੀ? ਬੱਚਿਆਂ ਦੀ ਖੇਡ ਨਾ ਸਮਝ ਲੈਣਾ, ਸਿਮਰਨ ਪਿਆ ਕਰਦਾ ਹੈ। ਕਰੋੜਾਂ ਵਿਚੋਂ ਕੋਈ ਇਕ ਅੱਧ ਕਰਦਾ ਹੋਵੇਗਾ ਬਾਕੀ ਸਭ

*ਲੋਗਨ ਰਾਮੁ ਖਿਲਉਨਾ ਜਾਨਾਂ॥*

(ਅੰਗ ੧੧੫੮)

ਕੋਈ ਨਹੀਂ ਕਰਦਾ। ਪ੍ਰਮਾਤਮਾ ਤੱਕ ਸਿਮਰਤੀ ਪਹੁੰਚਦੀ ਨਹੀਂ। ਇਸਦੇ ਵੀ ਕੁਝ ਕਾਰਨ ਹਨ। ਜਿਸ ਤੋਂ ਮਨ ਪ੍ਰਭਾਵਿਤ ਨਹੀਂ, ਮਨ ਉਸਦੀ ਮੰਗ ਨਹੀਂ ਕਰਦਾ। ਮਨ ਜਿਸਦੀ ਮੰਗ ਨਹੀਂ ਕਰਦਾ, ਮਨ ਉਸਨੂੰ ਯਾਦ ਵੀ ਨਹੀਂ ਕਰਦਾ। ਮਨ ਜਿਸਨੂੰ ਯਾਦ ਨਹੀਂ ਕਰਦਾ, ਉਸ ਦੀ ਪ੍ਰਾਪਤੀ ਲਈ ਨਾ ਸਮਾਂ ਹੈ, ਨਾ ਸੰਘਰਸ਼ ਹੈ। ਚੌਵੀ ਘੰਟੇ ਇਕ ਪੈਰ 'ਤੇ ਵੀ ਮਨੁੱਖ ਧਨ ਲਈ ਖੜਾ ਹੋ ਸਕਦਾ ਹੈ, ਧਰਮ ਲਈ ਇਸਦੇ ਕੋਲ ਚੌਵੀ ਘੰਟਿਆਂ ਵਿਚੋਂ ਇਕ ਘੰਟਾ ਵੀ ਨਹੀਂ।

ਮਨੁੱਖ ਜੀਅ ਰਿਹਾ ਹੈ ਧਨ ਦੇ ਪ੍ਰਭਾਵ ਹੇਠ, ਧਰਮ ਦੇ ਪ੍ਰਭਾਵ ਹੇਠ ਨਹੀਂ। ਮਨੁੱਖ ਜੀਅ ਰਿਹਾ ਹੈ ਪਰਿਵਾਰ ਦੇ ਪ੍ਰਭਾਵ ਹੇਠ, ਨਿਰੰਕਾਰ ਦੇ ਪ੍ਰਭਾਵ ਹੇਠ ਨਹੀਂ। ਮਨੁੱਖ ਜੀਅ ਰਿਹਾ ਹੈ ਪਦਾਰਥਾਂ ਦੇ ਪ੍ਰਭਾਵ ਹੇਠ, ਪ੍ਰਮਾਤਮਾ ਦੇ ਪ੍ਰਭਾਵ ਹੇਠ ਨਹੀਂ। ਪਦਾਰਥਾਂ ਦੀ ਸਮਝ ਹੈ, ਪ੍ਰਮਾਤਮਾ ਦੀ ਸਮਝ ਨਹੀਂ। ਪਰਿਵਾਰ ਦੀ ਸਮਝ ਹੈ, ਨਿਰੰਕਾਰ ਦੀ ਸਮਝ ਨਹੀਂ। ਧਨ ਦੀ ਸਮਝ ਹੈ, ਧਰਮ ਦੀ ਸਮਝ ਨਹੀਂ। ਪਦਾਰਥਾਂ ਤੋਂ ਮਨ ਪ੍ਰਭਾਵਿਤ ਹੈ, ਪਰਿਵਾਰ ਤੋਂ ਮਨ ਪ੍ਰਭਾਵਿਤ ਹੈ ਤਾਂ ਦੇਖੋ ਪਦਾਰਥਾਂ ਨੂੰ ਯਾਦ ਕਰਨਾ ਹੋਵੇ ਤਾਂ ਵਾਜਾ ਵਜਾਉਣ ਦੀ ਲੋੜ ਹੈ, ਤਬਲਾ ਵਜਾਉਣ ਦੀ ਲੋੜ ਹੈ, ਕਥਾ-ਕਹਾਣੀਆਂ ਕਰਕੇ ਕੋਈ ਫ਼ਲਸਫ਼ਾ ਘੋਟਣ ਦੀ ਲੋੜ ਹੈ, ਪਦਾਰਥਾਂ ਦੀ ਯਾਦ ਆਪੇ ਆਉਂਦੀ ਹੈ। ਪੁੱਤਰ ਨੂੰ ਯਾਦ ਕਰਨਾ ਹੈ, ਪਤੀ ਨੂੰ ਯਾਦ ਕਰਨਾ ਹੈ, ਮਿੱਤਰ ਨੂੰ ਯਾਦ ਕਰਨਾ ਹੈ, ਪਤਨੀ ਨੂੰ ਯਾਦ ਕਰਨਾ ਹੈ ਤਾਂ ਕੀ ਵਾਜਾ ਵਜਾਉਣ ਦੀ ਲੋੜ ਹੈ? ਮਧੁਰ ਅਲਾਪ ਅਲਾਪਣ ਦੀ ਲੋੜ ਹੈ? ਕਦੀ ਵੀ ਨਹੀਂ। ਰਹਿ ਗਈ ਗੱਲ ਪ੍ਰਮਾਤਮਾ ਨੂੰ ਯਾਦ ਕਰਨਾ ਹੋਵੇ ਤਾਂ ਵਾਜੇ ਵਜਾਉ, ਤਬਲੇ ਵਜਾਉ, ਕਥਾ ਕਰੋ, ਕਹਾਣੀਆਂ ਕਰੋ, ਲੰਗਰ ਚਲਾਉ, ਸੇਵਾ ਕਰੋ, ਦਾਨ ਕਰੋ, ਪੁੰਨ ਕਰੋ।

ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਪ੍ਰਮਾਤਮਾ ਫਿਰ ਵੀ ਯਾਦ ਨਹੀਂ ਆਉਂਦਾ। ਵਜਦੇ ਪਏ ਨੇ ਵਾਜੇ ਪਰ ਯਾਦ ਕੋਈ ਹੋਰ ਆਉਂਦਾ ਹੈ, ਪ੍ਰਮਾਤਮਾ ਨਹੀਂ। ਚੱਲਦਾ ਰਹਿੰਦਾ ਹੈ ਪਾਠ, ਯਾਦ ਕੋਈ ਹੋਰ ਆਉਂਦਾ ਹੈ, ਪ੍ਰਮਾਤਮਾ ਨਹੀਂ। ਚੱਲਦਿਆਂ ਰਹਿੰਦੀਆਂ ਹਨ ਕਥਾ-ਕਹਾਣੀਆਂ, ਪ੍ਰਮਾਤਮਾ ਯਾਦ ਨਹੀਂ ਆਉਂਦਾ। ਦੋ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਹੁੰਦੀਆਂ ਹਨ। ਹੇ ਪ੍ਰਭੂ ! ਤੂੰ ਮੇਰੀ ਸਮਝ ਤੋਂ ਦੂਰ ਹੈਂ। ਫਿਰ ਮੈਂ ਇਸ ਤਰ੍ਹਾਂ ਬਿਆਨ ਕਰਦਾ ਹੁੰਦਾ ਹਾਂ ਕਿ ਜੋ ਮੇਰੀ ਸਮਝ ਵਿਚ ਨਹੀਂ, ਨਹੀਂ ਹੈ। ਹੋਵੇਗਾ ਪ੍ਰਮਾਤਮਾ, ਰੋਮ-ਰੋਮ ਵਿਚ ਹੋਵੇਗਾ, ਜ਼ੱਰੇ-ਜ਼ੱਰੇ ਵਿਚ ਵੀ ਹੋਵੇਗਾ ਪਰ ਮੇਰੀ ਸਮਝ ਵਿਚ ਨਹੀਂ ਹੈ ਤਾਂ ਨਹੀਂ ਹੈ। ਜੋ ਮੇਰੀ ਸਮਝ ਵਿਚ ਨਹੀਂ ਉਹ ਮੇਰੇ ਚੇਤੇ ਵਿਚ ਕਿਸ ਤਰ੍ਹਾਂ ਹੋ ਸਕਦਾ ਹੈ। ਕੋਈ ਸਿਮਰਨ ਨਹੀਂ ਕਰਦਾ, ਕਰਮ ਕਾਂਡ ਕਰ ਰਿਹਾ ਹੈ। ਕਰਮ ਕਾਂਡ ਪਤਾ ਹੈ ਕਿਸਨੂੰ ਕਹਿੰਦੇ ਹਨ? ਕਰਮ ਤਾਂ ਕਰ ਰਿਹਾ ਹੈ, ਪਰ ਸਮਝ ਕੁਝ ਵੀ ਨਹੀਂ। ਕਰਮ ਤਾਂ ਕਰ ਰਿਹਾ ਹੈ, ਪਰ ਉਸਦੇ ਵਿਚ ਮਨ ਨਹੀਂ। ਪਾਠ ਕਰਮ ਕਾਂਡ, ਸੇਵਾ ਪੁੰਨ ਕਰਮ ਕਾਂਡ, ਸਭ ਕੁਝ ਚੱਲ ਰਿਹਾ ਹੈ।

ਇਸਨੂੰ ਮੈਂ ਇਕ ਉਦਾਹਰਨ ਨਾਲ ਸਮਝਦਾ ਹਾਂ। ਨਾਨਕੇ, ਦਾਦਕੇ, ਸਹੁਰੇ ਪਸ਼ੂਆਂ

ਦੇ ਵੀ ਹੁੰਦੇ ਹਨ। ਸੱਸ, ਨਾਨੀ, ਚਾਚੀ, ਮਾਮੀ, ਮਾਸੀ, ਭੂਆ, ਦਾਦੀ, ਤਾਏ ਉਹਨਾਂ ਦੇ ਵੀ ਹੁੰਦੇ ਹਨ, ਪਰ ਸਮਝ ਨਹੀਂ ਹੈ। ਪਰਿਵਾਰ ਦੇ ਹੁੰਦਿਆਂ ਹੋਇਆਂ ਪਸ਼ੂ ਪਰਿਵਾਰ ਤੋਂ ਬਿਨਾਂ ਜੀਉਂਦਾ ਹੈ, ਉਸਦੀ ਸਮਾਜਿਕ ਜ਼ਿੰਦਗੀ ਨਹੀਂ ਹੈ। ਉਸਦਾ ਵਿਵਹਾਰ ਦੱਸ ਰਿਹਾ ਹੈ ਕਿ ਨਾ ਇਸ ਨੂੰ ਚਾਚੀ ਦੀ ਸਮਝ ਹੈ, ਨਾ ਇਸਨੂੰ ਮਾਂ ਦੀ। ਇਸ ਦਾ ਵਿਵਹਾਰ ਦੱਸ ਰਿਹਾ ਹੈ ਕਿ ਨਾ ਇਸਨੂੰ ਮਾਮੇ ਦੀ ਸਮਝ ਹੈ, ਨਾ ਇਸ ਨੂੰ ਚਾਚੇ ਦੀ, ਨਾ ਇਸਨੂੰ ਭੈਣ ਦੀ ਤੇ ਨਾ ਭਰਾ ਦੀ। ਨਿਰੰਕਾਰ ਦੇ ਹੁੰਦਿਆਂ ਹੋਇਆਂ ਮਨੁੱਖ ਨਿਰੰਕਾਰ ਤੋਂ ਬਿਨਾਂ ਜੀਅ ਰਿਹਾ ਹੈ। ਕਿਉਂ? ਇਸਨੂੰ ਸਮਝ ਨਹੀਂ। ਮਨੁੱਖ ਦਾ ਵਿਵਹਾਰ ਦੱਸਦਾ ਪਿਆ ਹੈ ਕਿ ਇਸਨੂੰ ਕੋਈ ਸਮਝ ਨਹੀਂ। ਪ੍ਰਮਾਤਮਾ ਮਹਾ-ਰੱਸ ਹੈ, ਇਹ ਗ੍ਰਹਿਸਤੀ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਮਹਾਂ-ਆਨੰਦ ਹੈ, ਇਹ ਤਾਂ ਕਲ-ਕਲੇਸ਼, ਦੁੱਖ-ਸੰਤਾਪ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਨਿਰਵੈਰ ਹੈ, ਇਹ ਤਾਂ ਵੈਰ ਵਿਰੋਧ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਸਮਦ੍ਰਿਸ਼ਟ ਹੈ, ਪਰ ਇਹ ਤਾਂ ਵਿਤਕਰਿਆਂ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਦਇਆ ਦਾ ਸਾਗਰ ਹੈ, ਇਹ ਤਾਂ ਕਠੋਰਤਾ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਦੇ ਹੁੰਦਿਆਂ ਹੋਇਆਂ ਮਨੁੱਖ ਪ੍ਰਮਾਤਮਾ ਤੋਂ ਬਿਨਾਂ ਜੀਅ ਰਿਹਾ ਹੈ। ਜੋ ਮੇਰੀ ਸਮਝ ਵਿਚ ਨਹੀਂ, ਨਹੀਂ ਹੈ। ਸਮਝ ਦੇ ਵਿਚ ਵੀ ਹੈ ਇਕ ਵਸਤੂ, ਇਕ ਹਸਤੀ ਪਰ ਸਮਝ ਉਸ ਤੋਂ ਪ੍ਰਭਾਵਿਤ ਨਹੀਂ, ਬੁੱਧੀ ਉਸ ਤੋਂ ਪ੍ਰਭਾਵਿਤ ਨਹੀਂ। ਜਿਸ ਤੋਂ ਮਨ ਪ੍ਰਭਾਵਿਤ ਨਹੀਂ, ਮਨ ਉਸਦੀ ਮੰਗ ਨਹੀਂ ਕਰਦਾ। ਮਨ ਜਿਸਦੀ ਮੰਗ ਨਹੀਂ ਕਰਦਾ, ਮਨ ਉਸਨੂੰ ਯਾਦ ਨਹੀਂ ਕਰਦਾ। ਮਨ ਜਿਸਨੂੰ ਯਾਦ ਨਹੀਂ ਕਰਦਾ, ਉਸਦੀ ਪ੍ਰਾਪਤੀ ਲਈ ਸਮਾਂ ਕੱਢਣ ਦੀ ਲੋੜ ਹੀ ਨਹੀਂ, ਸੰਗਤ ਕਰਨ ਦੀ ਲੋੜ ਹੀ ਨਹੀਂ। ਉਸਦੀ ਯਾਦ ਸਤਿਗੁਰ ਕਹਿੰਦੇ ਹਨ-

*ਤੁਧੁ ਚਿਤਿ ਆਏ ਮਹਾ ਅਨੰਦਾ*

ਤੇਰੀ ਯਾਦ ਤਾਂ ਮਹਾਂ ਆਨੰਦ ਹੈ, ਮਹਾਂ-ਰੱਸ ਹੈ।

*ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰ ਜਾਏ॥*

(ਅੰਗ ੭੪੯)

ਜਿਸਨੂੰ ਭੁੱਲ ਜਾਂਦਾ ਹੈ ਉਸਦਾ ਆਨੰਦ ਮਰ ਜਾਂਦਾ ਹੈ, ਜਿਸਨੂੰ ਭੁੱਲ ਜਾਂਦਾ ਹੈ ਉਸਦਾ ਰੱਸ ਮਰ ਜਾਂਦਾ ਹੈ, ਜਿਸਨੂੰ ਭੁੱਲ ਜਾਂਦਾ ਹੈ ਉਸਦਾ ਸੁੱਖ-ਖ਼ੁਸ਼ੀ-ਖੇੜਾ ਮਰ ਜਾਂਦਾ ਹੈ।

*ਹਰਿ ਬਿਸਰਤ ਤੇਰੇ ਗੁਣ ਗਲਿਆ॥*

(ਰਹਰਾਸਿ ਸਾਹਿਬ)

ਜਿਸਨੂੰ ਭੁੱਲ ਜਾਂਦਾ ਹੈ ਉਸ ਦੇ ਸਾਰੇ ਗੁਣ ਗਲ ਜਾਂਦੇ ਹਨ। ਈਸ਼ਵਰ ਨੂੰ ਭੁਲਾ ਕੇ ਕੋਈ ਗੁਣਵਾਨ ਨਹੀਂ ਹੋ ਸਕਦਾ। ਜੇਕਰ ਗੁਣ ਦਿਖਾਈ ਦਿੰਦੇ ਪਏ ਹਨ ਤਾਂ ਕਾਲ ਦੀ ਭੁੱਲ ਹੋਣਗੇ। ਦੂਜਾ ਨੁਕਤਾ ਸਮਝ ਲੈਣਾ। ਕੀ ਪ੍ਰਮਾਤਮਾ ਸਮਝ ਵਿਚ ਆ ਜਾਂਦਾ ਹੈ? ਜੇਕਰ

ਪ੍ਰਮਾਤਮਾ ਸਮਝ ਵਿਚ ਆ ਸਕਦਾ ਹੈ ਤਾਂ ਫਿਰ ਮੇਰੀ ਸਮਝ ਵੱਡੀ ਹੈ, ਪ੍ਰਮਾਤਮਾ ਵੱਡਾ ਨਹੀਂ। ਜਿਹੜਾ ਸਾਗਰ ਮੇਰੇ ਪਿਆਲੇ ਵਿਚ ਆ ਸਕਦਾ ਹੈ ਤਾਂ ਉਹ ਮੇਰੇ ਪਿਆਲੇ ਤੋਂ ਵੱਡਾ ਨਹੀਂ। ਤੁਸੀਂ ਆਖੋਗੇ ਮੈਂ ਕਹਿੰਦਾ ਕਿਉਂ ਪਿਆ ਹਾਂ? ਸਮਝ-ਸਮਝ ਕੇ ਇਕ ਸਮਝ ਮਿਲਦੀ ਹੈ। ਕੀ? ਹੇ ਪ੍ਰਭੂ ! ਮੈਂ ਤੈਨੂੰ ਨਹੀਂ ਸਮਝ ਸਕਦਾ।

*ਤੂ ਸਮਰਥ ਵਡਾ ਮੇਰੀ ਮਤ ਥੋੜੀ ਰਾਮ॥*

(ਅੰਗ ੫੪੭)

ਤੂੰ ਤਾਂ ਸਾਗਰ ਦੀ ਤਰ੍ਹਾਂ ਹੈਂ, ਮੇਰੀ ਮੱਤ ਤਾਂ ਪਿਆਲੇ ਦੀ ਤਰ੍ਹਾਂ ਹੈ। ਸਾਗਰ ਪਿਆਲੇ ਵਿਚ ਕਿਵੇਂ ਆਵੇਗਾ। ਉਰਦੂ ਦਾ ਸ਼ਾਇਰ ਜ਼ੌਕ ਇੰਝ ਕਹਿੰਦਾ ਹੈ-

*ਹਮ ਜਾਨਤੇ ਥੇ ਕਿ ਇਲਮ ਸੇ ਕੁਝ ਜਾਨੇਗੇ।*
*ਜਾਨਾ ਤੋ ਯੇਹ ਜਾਨਾ ਕਿ ਜਾਨਾ ਕੁਛ ਭੀ ਨਹੀਂ।*

ਕਹਿੰਦਾ ਹੈ ਕਿ ਪੜ੍ਹ-ਪੜ੍ਹ ਕੇ, ਜਾਣ-ਜਾਣ ਕੇ ਮੈਂ ਇਹ ਜਾਣਿਆ ਹੈ ਕਿ ਮੈਂ ਕੁਝ ਵੀ ਨਹੀਂ ਜਾਣਦਾ। ਇਹੀ ਸਭ ਤੋਂ ਵੱਡੀ ਸਮਝ ਹੈ ਕਿ ਸਮਝ-ਸਮਝ ਕੇ ਮੈਂ ਇਹ ਸਮਝਿਆ ਹੈ ਪ੍ਰਭੂ ਕਿ ਮੈਂ ਤੈਨੂੰ ਨਹੀਂ ਸਮਝ ਸਕਦਾ। ਤੂੰ ਮੇਰੀ ਸਮਝ ਤੋਂ ਵੱਡਾ ਹੈਂ। ਜਿਵੇਂ ਹੀ ਸਮਝ ਨੂੰ ਪਤਾ ਚੱਲਦਾ ਹੈ ਕਿ ਪ੍ਰਭੂ ਮੇਰੀ ਸਮਝ ਤੋਂ ਵੱਡਾ ਹੈ ਤਾਂ ਸਮਝ ਪ੍ਰਭਾਵਿਤ ਹੋ ਜਾਂਦੀ ਹੈ। ਜਿਵੇਂ ਮਨ ਪ੍ਰਭਾਵਿਤ ਹੋ ਜਾਂਦਾ ਹੈ, ਮਨ ਯਾਦ ਕਰਨ ਲੱਗ ਜਾਂਦਾ ਹੈ। ਇਹ ਸਮਝ ਗੁਰਦੁਆਰੇ ਤੋਂ ਲੈਣੀ ਹੈ।

*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*

(ਅੰਗ ੭੩੦)

ਇਹ ਸੂਝ-ਸਮਝ ਲੈਣੀ ਹੈ।

*ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥*

(ਅੰਗ ੧੪੩)

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸੋਨੇ ਦੀਆਂ ਮੋਹਰਾਂ ਪਸ਼ੂ ਹੇਠਾਂ ਰੱਖ ਦੇਈਏ ਅਤੇ ਘਾਹ ਦੀ ਪੰਡ ਵੀ ਰੱਖ ਦੇਈਏ ਤੇ ਪਸ਼ੂ ਨੂੰ ਕਹੀਏ ਦੋਹਾਂ 'ਚ ਚੁਣ ਲੈ। ਉਸਨੇ ਘਾਹ ਨੂੰ ਹੀ ਮੂੰਹ ਮਾਰਨਾ ਹੈ, ਸੋਨੇ ਵੱਲ ਨਹੀਂ ਜਾਣਾ। ਕਿਉਂ? ਕਿਉਂਕਿ ਘਾਹ ਦੀ ਸਮਝ ਹੈ, ਸੋਨੇ ਦੀ ਸਮਝ ਨਹੀਂ। ਹਾਲਾਂਕਿ ਉਸ ਸੋਨੇ ਨਾਲ ਕਿੰਨੀ ਘਾਹ ਲਈ ਜਾ ਸਕਦੀ ਹੈ, ਕਿੰਨੀ ਜ਼ਮੀਨ ਲਈ ਜਾ ਸਕਦੀ ਹੈ ਪਰ ਪਸ਼ੂ ਨੂੰ ਸਮਝ ਨਹੀਂ। ਪਸ਼ੂਆਂ ਦੀ ਦੁਨੀਆਂ ਵਿਚ ਸੋਨਾ ਨਹੀਂ ਹੈ, ਮਨੁੱਖ ਦੀ ਦੁਨੀਆਂ ਵਿਚ ਹੈ। ਪਸ਼ੂਆਂ ਦੀ ਦੁਨੀਆਂ ਵਿਚ ਚਾਂਦੀ ਨਹੀਂ ਹੈ, ਮਨੁੱਖ ਦੀ ਦੁਨੀਆਂ ਵਿਚ ਹੈ। ਪਸ਼ੂਆਂ ਦੀ ਦੁਨੀਆਂ ਵਿਚ ਹੀਰਾ ਨਹੀਂ ਹੈ, ਮਨੁੱਖ ਦੀ ਦੁਨੀਆਂ ਵਿਚ ਹੈ। ਉਹ ਵੀ ਸਾਰੀ ਦੁਨੀਆਂ ਵਿਚ ਨਹੀਂ ਹੈ।

ਇਸ ਸੰਬੰਧ ਵਿਚ ਮੈਨੂੰ ਇਕ ਘਟਨਾ ਯਾਦ ਆ ਗਈ। ਗ਼ਾਲਬਨ 20-22 ਸਾਲ ਪੁਰਾਣੀ ਗੱਲ ਹੋਵੇਗੀ। ਦਾਸ ਈਰਾਨ ਹਰ ਸਾਲ ਜਾਂਦਾ ਸੀ। ਈਰਾਨ, ਸ੍ਰੀ ਗੁਰੂ ਸਿੰਘ ਸਭਾ ਮੈਂ ਕਥਾ ਕਰ ਰਿਹਾ ਸੀ। ਉਥੇ ਪੰਜ-ਸੱਤ ਮੁਸਲਮਾਨ ਵੀ ਰੋਜ਼ ਆਉਂਦੇ ਸਨ। ਪਤਾ ਚੱਲਿਆ ਕਿ ਹੁਣ ਨਹੀਂ ਆਉਂਦੇ। ਈਰਾਨੀ ਬਸਤੀ ਸੂਫ਼ੀ ਫ਼ਕੀਰਾਂ ਦੀ ਬਸਤੀ ਹੈ। ਉਹਨਾਂ ਪੰਜ-ਸੱਤ ਮੁਸਲਮਾਨਾਂ ਵਿਚ ਇਕ ਫ਼ਕੀਰ ਸੀ ਜਿਹੜਾ ਰੋਜ਼ ਆਉਂਦਾ ਸੀ। ਮੈਨੂੰ ਪਤਾ ਚੱਲਿਆ ਕਿ ਤਿੰਨ-ਚਾਰ ਮੀਲ ਤੋਂ ਪੈਦਲ ਚੱਲ ਕੇ ਗੁਰਦੁਆਰੇ ਰੋਜ਼ ਆਉਂਦਾ ਸੀ। ਜਿਸ ਦਿਨ ਕਥਾ ਦੀ ਸਮਾਪਤੀ ਹੋਈ, ਉਹ ਮੇਰੇ ਕਮਰੇ ਵਿਚ ਆਇਆ ਤੇ ਇਕ ਮਾਲਾ ਮੈਨੂੰ ਦਿੱਤੀ ਤੇ ਕਿਹਾ ਮੇਰੇ ਵੱਲੋਂ ਨਜ਼ਰਾਨਾ ਹੈ। ਮੈਂ ਕਿਹਾ, ਮਾਲਾ ਭਾਰਤ ਵਿਚ ਬਹੁਤ ਮਿਲਦੀਆਂ ਹਨ, ਮੇਰੇ ਕੋਲ ਹਨ। ਉਸਦੀ ਹਾਲਤ ਦੇਖਕੇ ਮੈਨੂੰ ਤਰਸ ਆਇਆ, ਮੈਂ ਕਿਹਾ ਤੁਸੀਂ ਰੱਖੋ। ਉਸ ਦੀਆਂ ਅੱਖਾਂ ਭਰ ਆਈਆਂ ਤੇ ਕਹਿਣ ਲੱਗਾ ਕਿ ਤੁਸੀਂ ਮੈਨੂੰ ਇਸ ਲਾਇਕ ਵੀ ਨਹੀਂ ਸਮਝਦੇ ਕਿ ਮੈਂ ਇਕ ਨਿੱਕੀ ਜਿਹੀ ਤਸਬੀ ਤੁਹਾਨੂੰ ਭੇਟ ਕਰ ਸਕਾਂ। ਉਹ ਮਾਲਾ ਨੂੰ ਤਸਬੀ ਕਹਿੰਦੇ ਹਨ। ਉਸ ਦੀਆਂ ਭਰੀਆਂ ਹੋਈਆਂ ਅੱਖਾਂ ਦੇਖਕੇ ਮੈਂ ਲੈ ਲਈ। ਉਹ ਮਾਲਾ ਮੇਰੇ ਕੋਲ ਕਾਫ਼ੀ ਸਮੇਂ ਤੱਕ ਰਹੀ। ਇਕ ਦੋ ਵਾਰੀ ਗੁੰਮ ਹੋ ਗਈ, ਪਰ ਫਿਰ ਮੈਨੂੰ ਮਿਲ ਗਈ। ਅੰਦਰੋਂ ਮੈਂ ਸੋਚਦਾ ਸੀ ਵਿਚਾਰਾ ਇੰਨਾ ਕਿਰਾਇਆ ਖ਼ਰਚ ਕਰਕੇ ਆਇਆ ਹੈ, ਸਮਾਂ ਕੱਢ ਕੇ ਆਇਆ ਹੈ, ਪੰਜ-ਦੱਸ ਰੁਪਏ ਦੀ ਮਾਲਾ ਹੈ, ਐਵੇਂ ਸਮਾਂ ਜਾਇਆ ਕੀਤਾ।

ਕਾਨ੍ਹਪੁਰ ਵਿਚ ਮੈਂ ਹਰ ਸਾਲ ਕਥਾ ਕਰਦਾ ਸੀ। ਦਾਸ ਦੀ ਲਖਨਊ ਵਿਚ ਕੁੜਮ ਚਾਰੀ ਹੈ। ਜਿਨ੍ਹਾਂ ਦਿਨਾਂ ਵਿਚ ਮੈਂ ਕਾਨ੍ਹਪੁਰ ਵਿਚ ਕਥਾ ਕਰਨੀ, ਉਹਨਾਂ ਨੇ ਰੋਜ਼ ਆਉਣਾ। ਇਕ ਦਿਨ ਉਹ ਮਾਲਾ ਕਿਤੇ ਸਿਰਹਾਣੇ ਪਈ ਸੀ। ਦੇਖਕੇ ਉਹ ਕਹਿਣ ਲੱਗੇ, ਮਸਕੀਨ ਜੀ ! ਮੈਂ ਇਹ ਮਾਲਾ ਲਖਨਊ ਲੈ ਕੇ ਜਾ ਸਕਦਾ ਹਾਂ, ਸ਼ਾਮ ਨੂੰ ਵਾਪਿਸ ਲੈ ਆਵਾਂਗਾ? ਮੈਂ ਕਿਹਾ ਰੱਖੋ ਤੁਸੀਂ, ਵਾਪਿਸ ਲਿਆਉਣ ਦੀ ਕੀ ਲੋੜ ਹੈ। ਕਹਿੰਦੇ, ਨਹੀਂ ਰੱਖਣੀ ਨਹੀਂ। ਮੈਨੂੰ ਵੀ ਹੈਰਾਨੀ ਹੋਈ ਕਿ ਦੇਖਣ ਵਾਸਤੇ ਲਖਨਊ ਲੈ ਕੇ ਜਾਣੀ ਹੈ। ਲੈ ਗਏ। ਸ਼ਾਮੀ ਜਦੋਂ ਆਏ ਤਾਂ ਕਥਾ ਤੋਂ ਬਾਅਦ ਮੈਨੂੰ ਮਾਲਾ ਫੜਾਈ ਤੇ ਕਹਿਣ ਲੱਗੇ, ਗਿਆਨੀ ਜੀ ! ਇੰਝ ਨਾ ਸੁੱਟਿਆ ਕਰੋ ਜਿਵੇਂ ਤੁਸੀਂ ਸੁੱਟਦੇ ਹੋ। ਇਹ ਇਕ-ਇਕ ਮਾਲਾ ਦੱਸ-ਬਾਰ੍ਹਾਂ ਹਜ਼ਾਰ ਦੀ ਹੈ। ਯਕੀਨ ਜਾਣੋ, ਉਸੇ ਰਾਤ ਗੁੰਮ ਹੋ ਗਈ ਤੇ ਅੱਜ ਤੱਕ ਨਹੀਂ ਲੱਭੀ। ਸਾਰਿਆਂ ਨੂੰ ਪਤਾ ਚੱਲ ਗਿਆ ਕਿ ਪੁਖਰਾਜ ਹੈ, ਗੁੰਮ ਹੋ ਗਈ। ਇੰਨੇ ਸਾਲ ਮੇਰੇ ਕੋਲ ਰਹੀ, ਮੈਨੂੰ ਨਹੀਂ ਸੀ ਪਤਾ ਕਿ ਪੁਖਰਾਜ ਹੈ। ਸਮਝ ਹੈ ਪੁਖਰਾਜ ਤਾਂ ਪੁਖਰਾਜ ਹੈ, ਨਹੀਂ ਤਾਂ ਨਹੀਂ ਹੈ। ਸਮਝ ਹੈ ਹੀਰਾ ਤਾਂ ਹੀਰਾ ਹੈ, ਵਰਨਾ ਨਹੀਂ ਹੈ। ਮੈਨੂੰ ਕਹਿਣ ਦੇਣਾ, ਸਮਝ ਹੈ ਪ੍ਰਮਾਤਮਾ ਤਾਂ ਪ੍ਰਮਾਤਮਾ ਹੈ, ਵਰਨਾ ਨਹੀਂ ਹੈ। ਸਮਝ ਹੈ ਗੁਰੂ ਤਾਂ ਗੁਰੂ ਹੈ, ਵਰਨਾ ਨਹੀਂ ਹੈ। ਜੋ ਮੇਰੀ ਸਮਝ ਵਿਚ ਨਹੀਂ, ਨਹੀਂ ਹੈ।

ਇਕ ਸੂਫ਼ੀ ਸੰਤ ਹੋਏ ਹਨ ਅਮੀਰ ਖ਼ੁਸਰੋ। ਉਹ ਕਹਿੰਦੇ ਹਨ-

*ਅਬ ਤੋ ਯਾਦੇ-ਰਸਤ ਕੀ ਭੀ ਪਹੁੰਚ ਨਹੀਂ,*
*ਦੋਸਤੋਂ ਨੇ ਇਤਨੇ ਦੂਰ ਬਸਾ ਲੀ ਹੈਂ ਬਸਤੀਆਂ।*

ਐ ਮੇਰੇ ਦੋਸਤ ! ਇੰਨੀ ਦੂਰ ਤੂੰ ਆਪਣੀ ਬਸਤੀ ਬਣਾਈ ਹੈ, ਮੇਰੀ ਯਾਦ ਨਹੀਂ ਪਹੁੰਚਦੀ। ਤੈਨੂੰ ਯਾਦ ਕਰਨ ਲਈ ਬੈਠਦਾ ਹਾਂ ਤਾਂ ਪਰਿਵਾਰ ਯਾਦ ਆਉਂਦਾ ਹੈ, ਤੂੰ ਨਹੀਂ ਆਉਂਦਾ। ਗੁਟਕਾ ਹੱਥ ਵਿਚ ਹੈ, ਪੜ੍ਹਦਾ ਸੁਖਮਨੀ ਸਾਹਿਬ ਪਿਆ ਹਾਂ ਕਿ ਪ੍ਰਮਾਤਮਾ ਨੂੰ ਯਾਦ ਕਰਨਾ ਹੈ, ਧਨ ਯਾਦ ਆ ਰਿਹਾ ਹੈ, ਧੰਦਾ ਯਾਦ ਆ ਰਿਹਾ ਹੈ, ਕਾਰੋਬਾਰ ਯਾਦ ਆ ਰਿਹਾ ਹੈ, ਪਰ ਨਿਰੰਕਾਰ ਯਾਦ ਨਹੀਂ ਆ ਰਿਹਾ। ਹਜ਼ਾਰਾਂ ਬੰਦੇ ਬੈਠਣ ਸੁਖਮਨੀ ਸਾਹਿਬ ਦਾ ਗੁਟਕਾ ਲੈ ਕੇ ਪਰ ਕਿਸੇ ਇਕ ਨੂੰ ਪ੍ਰਮਾਤਮਾ ਯਾਦ ਆਉਂਦਾ ਹੈ, ਬਾਕੀਆਂ ਨੂੰ ਨਹੀਂ। ਕਾਰੋਬਾਰ ਤੱਕ ਸਿਮਰਤੀ ਪਹੁੰਚ ਜਾਂਦੀ ਹੈ, ਬਾਜ਼ਾਰ ਤੱਕ ਸਮਝ ਪਹੁੰਚ ਜਾਂਦੀ ਹੈ, ਸਿਮਰਤੀ ਪਹੁੰਚ ਜਾਂਦੀ ਹੈ। ਪਰਿਵਾਰ ਤੱਕ ਸਮਝ ਪਹੁੰਚ ਜਾਂਦੀ ਹੈ, ਸਿਮਰਤੀ ਪਹੁੰਚ ਜਾਂਦੀ ਹੈ। ਪਰ ਹੇ ਨਿਰੰਕਾਰ ! ਤੇਰੇ ਤੱਕ ਨਾ ਸਮਝ ਪਹੁੰਚਦੀ ਹੈ ਤੇ ਨਾ ਸਿਮਰਤੀ ਪਹੁੰਚਦੀ ਹੈ। ਮੈਨੂੰ ਕਈ ਵਾਰੀ ਕਈ ਕਹਿੰਦੇ ਹਨ ਗਿਆਨੀ ਜੀ ! ਅੱਗੇ ਪਿੱਛੇ ਸਹੀ ਹੁੰਦੇ ਹਾਂ, ਪਰ ਜਦੋਂ ਗੁਟਕਾ ਹੱਥ ਵਿਚ ਹੁੰਦਾ ਹੈ, ਬਾਣੀ ਪੜ੍ਹਨ ਲੱਗਦੇ ਹਾਂ ਤਾਂ ਪਤਾ ਨਹੀਂ ਮਾੜੇ ਖ਼ਿਆਲ ਕਿਥੋਂ ਆ ਜਾਂਦੇ ਹਨ? ਅੱਗੇ ਪਿੱਛੇ ਅਸੀਂ ਚੰਗੇ ਹੁੰਦੇ ਹਾਂ, ਪਰ ਜਦੋਂ ਸੰਗਤ ਵਿਚ ਬੈਠਦੇ ਹਾਂ ਤਾਂ ਪਤਾ ਨਹੀਂ ਮਾੜੇ ਫੁਰਨੇ ਕਿਥੋਂ ਆ ਜਾਂਦੇ ਹਨ?

ਮੈਨੂੰ ਕਹਿਣ ਦੇਣਾ। ਅੱਗੇ ਪਿੱਛੇ ਵੀ ਚੰਗੇ ਨਹੀਂ ਹੁੰਦੇ, ਅੱਗੇ ਪਿੱਛੇ ਵੀ ਅਸੀਂ ਆਪਣੇ ਤੋਂ ਦੂਰ ਹੁੰਦੇ ਹਾਂ। ਇਸ ਲਈ ਪਤਾ ਨਹੀਂ ਹੁੰਦਾ ਜਦੋਂ ਗੁਟਕਾ ਹੱਥ ਵਿਚ ਹੁੰਦਾ ਹੈ ਤੇ ਵਾਹਿਗੁਰੂ ਜੱਪਣ ਲੱਗਦੇ ਹਾਂ, ਥੋੜਾ ਆਪਣੇ ਨੇੜੇ ਆਉਂਦੇ ਹਾਂ ਤਾਂ ਫਿਰ ਆਪਣੀ ਅਸਲੀਅਤ ਵੀ ਸਾਹਮਣੇ ਆਉਂਦੀ ਹੈ। ਉਦੋਂ ਪਤਾ ਚੱਲਦਾ ਹੈ ਕਿ ਲੋਕੀਂ ਸਤਿਸੰਗੀ ਕਹਿੰਦੇ ਹਨ ਤੇ ਅੰਦਰ ਕੁਸੰਗ ਪਿਆ ਚੱਲਦਾ ਹੈ। ਤਨ ਗੁਰਦੁਆਰੇ ਬੈਠਾ ਹੈ ਪਰ ਮਨ ਪਤਾ ਨਹੀਂ ਕੀ ਕੀ ਅਨਰਥ ਪਿਆ ਕਰਦਾ ਹੈ। ਧਰਮ ਦੀ ਸਾਧਨਾ ਤਾਂ ਮਨ ਦੀ ਹੈ। ਮਨੁੱਖ ਆਪਣੇ ਨੇੜੇ ਨਹੀਂ ਹੁੰਦਾ। ਇਕ ਪਤੀ ਆਪਣੀ ਪਤਨੀ ਬਾਰੇ ਬੜਾ ਕੁਝ ਜਾਣਦਾ ਹੈ। ਇਕ ਪਤਨੀ ਆਪਣੇ ਪਤੀ ਬਾਰੇ ਬੜਾ ਕੁਝ ਜਾਣਦੀ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦੀ। ਇਕ ਮਿੱਤਰ ਮਿੱਤਰ ਬਾਰੇ ਤਾਂ ਬੜਾ ਕੁਝ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਇਹ ਸੱਚਾਈ ਹੈ। ਮਨੁੱਖ ਆਪਣੇ ਨੇੜੇ ਨਹੀਂ, ਆਪਣੇ ਤੋਂ ਦੂਰ ਹੈ। ਧਰਮ ਦੀ ਸਾਧਨਾ ਹੈ, ਆਪਣੇ ਨੇੜੇ ਆਉਣਾ।

ਬੋਲਣ ਲੱਗਿਆਂ ਧਿਆਨ ਦੂਜੇ 'ਤੇ ਜਾਂਦਾ ਹੈ। ਜੇਕਰ ਧਿਆਨ ਦੂਜਿਆਂ 'ਤੇ ਨਹੀਂ ਤਾਂ ਮਨੁੱਖ ਬੋਲ ਨਹੀਂ ਸਕਦਾ। ਸੁਣਨ ਲੱਗਿਆਂ ਧਿਆਨ ਆਪਣੇ 'ਤੇ ਆਵੇਗਾ। ਗੁਰੂ ਨਾਨਕ ਨੇ ਸਾਨੂੰ ਧਰਮ ਦੀ ਸਾਧਨਾ ਸੁਣਨ 'ਤੇ ਦੱਸੀ ਹੈ। ਸ਼ਬਦ ਸੁਣਨ ਦਾ ਵਿਸ਼ਾ ਹੈ, ਦੇਖਣ ਦਾ ਨਹੀਂ।

*ਨਾਨਕ ਭਗਤਾ ਸਦਾ ਵਿਗਾਸੁ॥ ਸੁਣੀਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਭੁੱਖ ਲੱਗੀ ਹੈ, ਭੋਜਨ ਦੀ ਬੁਰਕੀ ਅੰਦਰ ਗਈ ਤੇ ਭੁੱਖ ਬਾਹਰ ਨਿਕਲੀ। ਇਕ-ਇਕ ਬੁਰਕੀ ਅੰਦਰ ਜਾ ਰਹੀ ਹੈ ਤੇ ਭੁੱਖ ਬਾਹਰ ਨਿਕਲ ਰਹੀ ਹੈ। ਗੁਰੂ ਦਾ ਸ਼ਬਦ ਵਾਹਿਗੁਰੂ-ਵਾਹਿਗੁਰੂ ਜੇਕਰ ਮਨ ਸੁਣੇ ਤਾਂ ਮਨ ਵਿਚੋਂ ਦੁੱਖ ਬਾਹਰ ਜਾਂਦਾ ਹੈ, ਪਾਪ ਬਾਹਰ ਜਾਂਦੇ ਹਨ। ਮਨ ਨਹੀਂ ਸੁਣਦਾ, ਕਠਿਨ ਹੈ। ਸੁਣਨ ਲੱਗਿਆਂ ਧਿਆਨ ਆਪਣੇ ਨੇੜੇ ਲਿਆਉਣਾ ਪਵੇਗਾ। ਜ਼ਬਾਨ ਗਾਇਨ ਕਰੇ ਤੇ ਮਨ ਸੁਣੇ। ਧਨ ਮਿਲਿਆ ਹੈ ਬਾਹਰੋਂ ਮਿਲਿਆ ਹੈ, ਸੰਪਦਾ ਬਾਹਰੋਂ ਮਿਲੀ ਹੈ, ਪ੍ਰਭੁਤਾ ਬਾਹਰੋਂ ਮਿਲੀ ਹੈ ਤਾਂ ਬੰਦਾ ਸੋਚਦਾ ਹੈ ਕਿ ਸ਼ਾਇਦ ਪ੍ਰਭੂ ਵੀ ਬਾਹਰੋਂ ਮਿਲੇਗਾ। ਜਿਹੜਾ ਆਪਣੇ ਅੰਦਰ ਪਦਾਰਥਾਂ ਦੀ ਤਲਾਸ਼ ਕਰਦਾ ਹੈ, ਭਰਮ ਵਿਚ ਹੈ। ਇਸਦਾ ਇਹ ਮਤਲਬ ਨਹੀਂ ਕਿ ਬਾਹਰ ਪ੍ਰਮਾਤਮਾ ਨਹੀਂ ਹੈ। ਜੇ ਨੇੜੇ ਦਿਖਾਈ ਨਹੀਂ ਦਿੰਦਾ ਤਾਂ ਦੂਰ ਕੀ ਖ਼ਾਕ ਦਿਖਾਈ ਦੇਵੇਗਾ। ਸੁਣਨ ਲੱਗਿਆਂ ਧਿਆਨ ਨੇੜੇ ਆਉਂਦਾ ਹੈ।

ਹਲਦਵਾਨੀ ਵਿਚ ਪ੍ਰਿੰਸੀਪਲ ਗੰਗਾ ਸਿੰਘ ਤੇ ਮੈਂ ਦੋਵੇਂ ਇਕੱਠੇ ਹੋਏ। ਹਲਦਵਾਨੀ ਇਕ ਛੋਟਾ ਜਿਹਾ ਸ਼ਹਿਰ ਹੈ। ਇਕ ਦਿਨ ਆਉਂਦਿਆਂ-ਆਉਂਦਿਆਂ ਮੈਂ ਸੁਭਾਵਿਕ ਪੁੱਛਿਆ, ਪ੍ਰਿੰਸੀਪਲ ਸਾਹਿਬ ! ਮੈਂ ਆਪਣਾ ਅਨੁਭਵ ਵਧਾਉਣ ਲਈ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀ ਮਨ ਦੀ ਕੀ ਹਾਲਤ ਹੈ? ਮੈਨੂੰ ਕਹਿਣ ਲੱਗੇ, ਇਹ ਅਸੱਭਯ ਬੋਲ ਹੈ। ਮੈਂ ਕਿਹਾ, ਪ੍ਰਿੰਸੀਪਲ ਸਾਹਿਬ ! ਸਿਰਫ਼ ਮੈਂ ਆਪਣਾ ਅਨੁਭਵ ਵਧਾਉਣ ਲਈ ਪੁੱਛਿਆ ਹੈ। ਇੰਨੀਆਂ ਦਲੀਲਾਂ, ਇੰਨੀ ਬਾਰੀਕੀ, ਇੰਨੀ ਦੂਰ-ਦ੍ਰਿਸ਼ਟੀ, ਤਾਂ ਮੇਰੇ ਅੰਦਰ ਖ਼ਿਆਲ ਆ ਗਿਆ ਕਿ ਮਨ ਦੀ ਕੀ ਹਾਲਤ ਹੈ? ਮੇਰਾ ਹੱਥ ਫੜ ਕੇ ਕਹਿਣ ਲੱਗੇ, ਮੈਂ ਤੁਹਾਨੂੰ ਇਕ ਰੁਬਾਈ ਸੁਣਾਉਣ ਲੱਗਾ ਹਾਂ, ਇਹ ਮੇਰਾ ਜਵਾਬ ਹੈ, ਅੱਗੇ ਤੋਂ ਇਹ ਕਿਸੇ 'ਤੇ ਪ੍ਰਸ਼ਨ ਨਾ ਕਰਿਉ। ਉਹ ਕਵੀ ਬੜੇ ਮਹਾਨ ਸਨ। ਉਹ ਕਹਿਣ ਲੱਗੇ-

*ਦਿਲ ਸਾਗਰ ਸਾਗਰ ਦੇ ਵਾਂਗਰ ਸੀ ਅੱਤ ਡੂੰਘਾ ਅੜਿਆ।*
*ਗਿਆਨ ਵਿਚਾਰ ਸਿਦਕ ਦੇ ਮੋਤੀ ਪਾ ਦਾਤਾ ਨੇ ਘੜਿਆ।*
*ਪਰ ਇਹ ਬਾਣ ਕੁਚੱਜੀ ਮੇਰੀ ਬਾਹਰ ਬੋਲ ਲੁਟਾਇਆ।*
*ਜਪ ਤਪ ਦੀ ਖੱਟੀ ਨਾ ਖੱਟੀ ਖ਼ਾਲੀ ਗਿਰਧਰ ਘੜਿਆ।*

ਇੰਨਾ ਕਹਿ ਕੇ ਉਹਨਾਂ ਦੀਆਂ ਅੱਖਾਂ ਭਰ ਆਈਆਂ। ਮੈਂ ਮਾਫ਼ੀ ਵੀ ਮੰਗੀ। ਮੈਂ ਕਿਹਾ ਪ੍ਰਿੰਸੀਪਲ ਸਾਹਿਬ ! ਤੁਹਾਡੀ ਰੁਬਾਈ ਨੇ ਮੇਰੇ ਹਿਰਦੇ ਨੂੰ ਚੋਟ ਕੀਤੀ ਹੈ। ਮੇਰੇ ਅੰਦਰੋਂ ਵੀ ਇਕ ਰੁਬਾਈ ਦਾ ਜਨਮ ਹੋਇਆ ਹੈ। ਆਖੋ ਤਾਂ ਤੁਹਾਨੂੰ ਸੁਣਾਵਾਂ? ਕਹਿਣ ਲੱਗੇ ਸੁਣਾ। ਬਚਪਨ ਤੋਂ ਪ੍ਰਭੂ ਨੇ ਮੈਨੂੰ ਕਵੀ ਹਿਰਦਾ ਦਿੱਤਾ ਸੀ। ਮੈਂ ਉਹਨਾਂ ਨੂੰ ਰੁਬਾਈ ਸੁਣਾਈ, ਅੱਜ ਤੁਹਾਨੂੰ ਸੁਣਾਉਣ ਲੱਗਾ ਹਾਂ-

*ਦਿਲ ਸੂਰਜ ਸੂਰਜ ਦੇ ਵਾਂਗਰ ਸੀ ਪਿਆ ਲਿਸ਼ਕਾਂ ਮਾਰੇ।*
*ਗਿਆਨ ਵਿਚਾਰ ਸਿਦਕ ਦੀਆਂ ਕਿਰਨਾਂ ਭਰੀਆਂ ਸਿਰਜਣਹਾਰੇ।*
*ਪਰ ਅਫਸੋਸ ਮਸਕੀਨ ਇਸ ਤਾਈਂ ਲੱਗਿਆ ਗ੍ਰਹਿਣ ਖ਼ੁਦੀ ਦਾ।*
*ਬੋਲ ਬੋਲ ਕੇ ਚਮਕ ਗਵਾਈ ਗਿਰਿਆ ਹੁਣ ਅੰਧਿਆਰੇ।*

ਉਹਨਾਂ ਦੇ ਮੂੰਹੋਂ ਇਕ ਚੀਖ ਨਿਕਲ ਗਈ ਤੇ ਕਹਿਣ ਲੱਗੇ ਕਿ ਜਿਹੜੀ ਗੱਲ ਸਾਨੂੰ 84 ਸਾਲ ਵਿਚ ਸਮਝ ਆਈ ਹੈ, ਤੈਨੂੰ 21 ਸਾਲ ਵਿਚ ਸਮਝ ਆ ਗਈ ਹੈ।

ਬੋਲਣ ਲੱਗਿਆਂ ਧਿਆਨ ਦੂਜੇ 'ਤੇ ਹੁੰਦਾ ਹੈ। ਸੁਣਨ ਲੱਗਿਆਂ ਧਿਆਨ ਆਪਣੇ 'ਤੇ ਹੁੰਦਾ ਹੈ। ਇਕੋ ਵਾਰੀ ਮਨ ਸੁਣ ਲਵੇ ਵਾਹਿਗੁਰੂ, ਸਾਰੇ ਦੁੱਖ ਨਿਕਲ ਜਾਂਦੇ ਹਨ। ਇਸ ਦਾ ਮਤਲਬ ਹੈ ਮਨ ਨੇ ਅਜੇ ਤੱਕ ਇਕ ਵਾਰੀ ਵੀ ਨਹੀਂ ਸੁਣਿਆ।

*ਏਕ ਚਿਤ ਜਿਹ ਇਕ ਛਿਨ ਧਿਆਇਓ।*
*ਕਾਲ ਫਾਸ ਕੇ ਬੀਚ ਨਾ ਆਇਓ।*

ਕਿਉਂ? ਮਨ ਪੂਰਾ ਇਕਾਗਰ ਨਹੀਂ ਹੁੰਦਾ। ਕਿਉਂ ਇਕਾਗਰ ਨਹੀਂ ਹੁੰਦਾ? ਮਨ ਖ਼ਤਰੇ ਤੋਂ ਬਿਨਾਂ ਇਕਾਗਰ ਨਹੀਂ ਹੁੰਦਾ। ਧਿਆਨ ਦੀ ਇਕਾਗਰਤਾ, ਮਨ ਦਾ ਟਿਕਾਉ ਬਿਨਾਂ ਖ਼ਤਰੇ ਤੋਂ ਨਹੀਂ ਹੁੰਦਾ। ਨਵੀਂ-ਨਵੀਂ ਸਾਈਕਲ ਸਿਖਣੀ ਹੋਵੇ ਤਾਂ ਬੰਦਾ ਧਿਆਨ ਪੂਰਵਕ ਚਲਾਉਂਦਾ ਹੈ। ਉਸਨੂੰ ਪਤਾ ਹੈ ਕਿ ਥੋੜਾ ਜਿਹਾ ਧਿਆਨ ਇੱਧਰ-ਉੱਧਰ ਹੋਇਆ, ਲੱਤਾਂ-ਬਾਹਾਂ ਤੁੜਾਂ ਬੈਠਾਂਗਾ। ਜਦੋਂ ਧਿਆਨ ਦਾ ਅਭਿਆਸ ਪੂਰਾ ਹੋ ਜਾਂਦਾ ਹੈ ਫਿਰ ਤਾਂ ਗੱਲਾਂ-ਬਾਤਾਂ ਕਰਦਾ ਹੋਇਆ ਸਾਈਕਲ ਚਲਾਉਂਦਾ ਹੈ। ਇਥੇ ਸਵਾਲ ਪੈਦਾ ਹੁੰਦਾ ਹੈ ਕਿ ਨਾਮ ਜੱਪਣ ਲੱਗਿਆਂ ਖ਼ਤਰਾ ਮੁੱਲ ਕਿਉਂ ਲਿਆਈਏ? ਖ਼ਤਰਾ ਖ਼ਰੀਦਣ ਦੀ ਲੋੜ ਨਹੀਂ, ਖ਼ਤਰਾ ਹਰ ਸਮੇਂ ਸਿਰ 'ਤੇ ਮੌਜੂਦ ਹੈ। ਕਿਹੜਾ? ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ-

*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥*
*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥*

(ਅੰਗ ੬੩੧)

ਸਮੇਂ ਦਾ ਸੱਪ ਤੇਰੇ ਸਿਰ ਉੱਪਰ ਮੰਡਰਾ ਰਿਹਾ ਹੈ। ਉਸ ਨੇ ਮੂੰਹ ਵੀ ਖੋਲ੍ਹਿਆ ਹੋਇਆ ਹੈ। ਅੱਜ ਜਾਂ ਕੱਲ ਇਸਨੇ ਤੈਨੂੰ ਡੰਗ ਮਾਰਨਾ ਹੈ। ਇਹ ਆਪਣੇ ਚਿਤ ਵਿਚ ਹਰ ਸਮੇਂ ਧਿਆਨ ਰੱਖ। ਮਨੁੱਖ ਇਸ ਖ਼ਤਰੇ ਨੂੰ ਭੁਲਾਉਣ ਦੀ ਕੋਸ਼ਿਸ਼ ਕਰਦਾ ਹੈ। ਦੁੱਖ ਦੇ ਗਿਆਨ ਤੋਂ, ਮੌਤ ਦੇ ਗਿਆਨ ਤੋਂ ਮਨੁੱਖ ਪ੍ਰਮਾਤਮਾ ਦੇ ਮਾਰਗ 'ਤੇ ਚੱਲਦਾ ਹੈ, ਭਗਵਾਨ ਦੇ ਗਿਆਨ ਤੋਂ ਭਗਵਾਨ ਦੇ ਗਿਆਨ 'ਤੇ ਨਹੀਂ ਚੱਲਦਾ। ਭਗਵਾਨ ਦਾ ਗਿਆਨ ਉਦੋਂ ਮਿਲਦਾ ਹੈ ਜਦੋਂ ਭਗਵਾਨ ਮਿਲਦਾ ਹੈ। ਉਸਦੇ ਮਾਰਗ 'ਤੇ ਮਨੁੱਖ ਕਿਸ ਤਰ੍ਹਾਂ ਚੱਲਦਾ ਹੈ? ਮੌਤ ਦੇ ਗਿਆਨ

ਤੋਂ, ਦੁੱਖ ਦੇ ਗਿਆਨ ਤੋਂ। ਗਿਆਨ ਦਾ ਮਿਲਣਾ ਭਗਵਾਨ ਦਾ ਮਿਲਣਾ ਹੈ, ਭਗਵਾਨ ਦਾ ਮਿਲਣਾ ਗਿਆਨ ਦਾ ਮਿਲਣਾ ਹੈ। ਰੌਸ਼ਨੀ ਦਾ ਮਿਲਣਾ ਸੂਰਜ ਦਾ ਮਿਲਣਾ ਹੈ, ਸੂਰਜ ਦਾ ਮਿਲਣਾ ਰੌਸ਼ਨੀ ਦਾ ਮਿਲਣਾ ਹੈ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਪਰ ਮਨੁੱਖ ਤਾਂ ਸਾਰੀ ਜ਼ਿੰਦਗੀ ਜਨਮ ਦਿਨ ਮਨਾਉਂਦੇ ਹਨ। ਇਹ ਸਾਰਾ ਕੁਝ ਮੌਤ ਨੂੰ ਭੁਲਾਉਣ ਲਈ ਹੈ। ਮੈਂ ਅਰਜ਼ ਕਰਾਂ, ਮੌਤ ਦੇ ਗਿਆਨ ਨਾਲ ਮਨੁੱਖ ਪ੍ਰਮਾਤਮਾ ਦੇ ਮਾਰਗ 'ਤੇ ਚੱਲਦਾ ਹੈ। ਪ੍ਰਮਾਤਮਾ ਮਿਲਦਾ ਹੈ ਤਾਂ ਪ੍ਰਮਾਤਮਾ ਦਾ ਗਿਆਨ ਮਿਲਦਾ ਹੈ। ਸਤਿਗੁਰ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

